**jaa kai simran sookh nivaas**

| ਆਸਾ ਮਹਲਾ ੫ ॥ (386-11) | aasaa mehlaa 5. | Aasaa, Fifth Mehl: |
|---|---|---|
| ਜਾ ਕੈ ਸਿਮਰਨਿ ਸੂਖ ਨਿਵਾਸੁ ॥ | jaa kai simran sookh nivaas. | Remembering Him in meditation, one abides in peace; |
| ਭਈ ਕਲਿਆਣ ਦੁਖ ਹੋਵਤ ਨਾਸੁ ॥੧॥ | bha-ee kali-aan dukh hovat naas. \|\|1\|\| | one becomes happy, and suffering is ended. \|\|1\|\| |
| ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ ॥ | anad karahu parabh kay gun gaavhu. | Celebrate, make merry, and sing God's Glories. |
| ਸਤਿਗੁਰੁ ਅਪਨਾ ਸਦ ਸਦਾ ਮਨਾਵਹੁ ॥੧॥ ਰਹਾਉ ॥ | satgur apnaa sad sadaa manaavahu. \|\|1\|\| rahaa-o. | Forever and ever, surrender to the True Guru. \|\|1\|\|Pause\|\| |
| ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥ | satgur kaa sach sabad kamaavahu. | Act in accordance with the Shabad, the True Word of the True Guru. |
| ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥੨॥ | thir ghar baithay parabh apnaa paavhu. \|\|2\|\| | Remain steady and stable within the home of your own self, and find God. \|\|2\|\| |
| ਪਰ ਕਾ ਬੁਰਾ ਨ ਰਾਖਹੁ ਚੀਤ ॥ | par kaa buraa na raakho cheet. | Do not harbor evil intentions against others in your mind, |
| ਤੁਮ ਕਉ ਦੁਖੁ ਨਹੀ ਭਾਈ ਮੀਤ ॥੩॥ | tum ka-o dukh nahee bhaa-ee meet. \|\|3\|\| | and you shall not be troubled, O Siblings of Destiny, O friends. \|\|3\|\| |
| ਹਰਿ ਹਰਿ ਤੰਤੁ ਮੰਤੁ ਗੁਰਿ ਦੀਨ੍ਹਾ ॥ | har har tant mant gur deen[H]aa. | The Name of the Lord, Har, Har, is the Tantric exercise, and the Mantra, given by the Guru. |
| ਇਹੁ ਸੁਖੁ ਨਾਨਕ ਅਨਦਿਨੁ ਚੀਨ੍ਹਾ ॥੪॥੧੧॥੬੨॥ | ih sukh naanak an-din cheen[H]aa. \|\|4\|\|11\|\|62\|\| | Nanak knows this peace alone, night and day. \|\|4\|\|11\|\|62\|\| |

**jaa kai hirdai vasi-aa too kartay taa kee taiN aas pujaa-ee**

| ਸੋਰਠਿ ਮਹਲਾ ੫ ਘਰੁ ੧ ॥ (610-13) | sorath mehlaa 5 ghar 1. | Sorat'h, Fifth Mehl, First House: |
|---|---|---|
| ਜਾ ਕੈ ਹਿਰਦੈ ਵਸਿਆ ਤੂ ਕਰਤੇ ਤਾ ਕੀ ਤੈਂ ਆਸ ਪੁਜਾਈ ॥ | jaa kai hirdai vasi-aa too kartay taa kee taiN aas pujaa-ee. | O Creator Lord, You fulfill the desires of those, within whose heart You abide. |
| ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥੧॥ | daas apunay ka-o too visrahi naahee charan Dhoor man bhaa-ee. \|\|1\|\| | Your slaves do not forget You; the dust of Your feet is pleasing to their minds. \|\|1\|\| |
| ਤੇਰੀ ਅਕਥ ਕਥਾ ਕਥਨੁ ਨ ਜਾਈ ॥ | tayree akath kathaa kathan na jaa-ee. | Your Unspoken Speech cannot be spoken. |
| ਗੁਣ ਨਿਧਾਨ ਸੁਖਦਾਤੇ ਸੁਆਮੀ ਸਭ ਤੇ ਊਚ ਬਡਾਈ ॥ ਰਹਾਉ ॥ | gun niDhaan sukh-daatay su-aamee sabh tay ooch badaa-ee. rahaa-o. | O treasure of excellence, Giver of peace, Lord and Master, Your greatness is the highest of all. \|\|Pause\|\| |
| ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥ | so so karam karat hai paraanee jaisee tum likh paa-ee. | The mortal does those deeds, and those alone, which You ordained by destiny. |
| ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥੨॥ | sayvak ka-o tum sayvaa deenee darsan daykh aghaa-ee. \|\|2\|\| | Your servant, whom You bless with Your service, is satisfied and fulfilled, beholding the Blessed Vision of Your Darshan. \|\|2\|\| |
| ਸਰਬ ਨਿਰੰਤਰਿ ਤੁਮਹਿ ਸਮਾਨੇ ਜਾ ਕਉ ਤੁਧੁ ਆਪਿ ਬੁਝਾਈ ॥ | sarab nirantar tumeh samaanay jaa ka-o tuDh aap bujhaa-ee. | You are contained in all, but he alone realizes this, whom You bless with understanding. |
| ਗੁਰ ਪਰਸਾਦਿ ਮਿਟਿਓ ਅਗਿਆਨਾ ਪ੍ਰਗਟ ਭਏ ਸਭ ਠਾਈ ॥੩॥ | gur parsaad miti-o agi-aanaa pargat bha-ay sabh thaa-ee. \|\|3\|\| | By Guru's Grace, his spiritual ignorance is dispelled, and he is respected everywhere. \|\|3\|\| |
| ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁਭਾਈ ॥ | so-ee gi-aanee so-ee Dhi-aanee so-ee purakh subhaa-ee. | He alone is spiritually enlightened, he alone is a meditator, and he alone is a man of good nature. |
| ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ ਮਨ ਤੇ ਬਿਸਰਿ ਨ ਜਾਈ ॥੪॥੮॥ | kaho naanak jis bha-ay da-i-aalaa taa ka-o man tay bisar na jaa-ee. \|\|4\|\|8\|\| | Says Nanak, one unto whom the Lord becomes Merciful, does not forget the Lord from his mind. \|\|4\|\|8\|\| |

**jaa kai daras paap kot utaaray**

| ਸੂਹੀ ਮਹਲਾ ੫ ॥ (739-16) | soohee mehlaa 5. | Soohee, Fifth Mehl: |
|---|---|---|
| ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥ | jaa kai daras paap kot utaaray. | By the Blessed Vision of their Darshan, millions of sins are erased. |
| ਭੇਟਤ ਸੰਗਿ ਇਹੁ ਭਵਜਲੁ ਤਾਰੇ ॥੧॥ | bhaytat sang ih bhavjal taaray. \|\|1\|\| | Meeting with them, this terrifying world-ocean is crossed over\|\|1\|\| |
| ਓਇ ਸਾਜਨ ਓਇ ਮੀਤ ਪਿਆਰੇ ॥ | o-ay saajan o-ay meet pi-aaray. | They are my companions, and they are my dear friends, |
| ਜੋ ਹਮ ਕਉ ਹਰਿ ਨਾਮੁ ਚਿਤਾਰੇ ॥੧॥ ਰਹਾਉ ॥ | jo ham ka-o har naam chitaaray. \|\|1\|\| rahaa-o. | who inspire me to remember the Lord's Name. \|\|1\|\|Pause\|\| |
| ਜਾ ਕਾ ਸਬਦੁ ਸੁਨਤ ਸੁਖ ਸਾਰੇ ॥ | jaa kaa sabad sunat sukh saaray. | Hearing the Word of His Shabad, I am totally at peace. |
| ਜਾ ਕੀ ਟਹਲ ਜਮਦੂਤ ਬਿਦਾਰੇ ॥੨॥ | jaa kee tahal jamdoot bidaaray. \|\|2\|\| | When I serve Him, the Messenger of Death is chased away. \|\|2\|\| |
| ਜਾ ਕੀ ਧੀਰਕ ਇਸੁ ਮਨਹਿ ਸਧਾਰੇ ॥ | jaa kee Dheerak is maneh saDhaaray. | His comfort and consolation soothes and supports my mind. |
| ਜਾ ਕੈ ਸਿਮਰਣਿ ਮੁਖ ਉਜਲਾਰੇ ॥੩॥ | jaa kai simran mukh ujlaaray. \|\|3\|\| | Remembering Him in meditation, my face is radiant and bright. \|\|3\|\| |
| ਪ੍ਰਭ ਕੇ ਸੇਵਕ ਪ੍ਰਭਿ ਆਪਿ ਸਵਾਰੇ ॥ | parabh kay sayvak parabh aap savaaray. | God embellishes and supports His servants. |
| ਸਰਣਿ ਨਾਨਕ ਤਿਨ੍ਹ ਸਦ ਬਲਿਹਾਰੇ ॥੪॥੭॥੧੩॥ | saran naanak tin<sup>H</sup> sad balihaaray. \|\|4\|\|7\|\|13\|\| | Nanak seeks the Protection of their Sanctuary; he is forever a sacrifice to them. \|\|4\|\|7\|\|13\|\| |

**jaa kai vas khaan sultaan**

| ਗਉੜੀ ਗੁਆਰੇਰੀ ਮਹਲਾ ੫ ॥ (182-15) | ga-orhee gu-aarayree mehlaa 5. | Gauree Gwaarayree, Fifth Mehl: |
|---|---|---|
| ਜਾ ਕੈ ਵਸਿ ਖਾਨ ਸੁਲਤਾਨ ॥ | jaa kai vas khaan sultaan. | Kings and emperors are under His Power. |
| ਜਾ ਕੈ ਵਸਿ ਹੈ ਸਗਲ ਜਹਾਨ ॥ | jaa kai vas hai sagal jahaan. | The whole world is under His Power. |
| ਜਾ ਕਾ ਕੀਆ ਸਭੁ ਕਿਛੁ ਹੋਇ ॥ | jaa kaa kee-aa sabh kichh ho-ay. | Everything is done by His doing; |
| ਤਿਸ ਤੇ ਬਾਹਰਿ ਨਾਹੀ ਕੋਇ ॥੧॥ | tis tay baahar naahee ko-ay. \|\|1\|\| | other than Him, there is nothing at all. \|\|1\|\| |
| ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ ॥ | kaho baynantee apunay satgur paahi. | Offer your prayers to your True Guru; |
| ਕਾਜ ਤੁਮਾਰੇ ਦੇਇ ਨਿਬਾਹਿ ॥੧॥ ਰਹਾਉ ॥ | kaaj tumaaray day-ay nibaahi. \|\|1\|\| rahaa-o. | He will resolve your affairs. \|\|1\|\|Pause\|\| |
| ਸਭ ਤੇ ਊਚ ਜਾ ਕਾ ਦਰਬਾਰੁ ॥ | sabh tay ooch jaa kaa darbaar. | The Darbaar of His Court is the most exalted of all. |
| ਸਗਲ ਭਗਤ ਜਾ ਕਾ ਨਾਮੁ ਅਧਾਰੁ ॥ | sagal bhagat jaa kaa naam aDhaar. | His Name is the Support of all His devotees. |
| ਸਰਬ ਬਿਆਪਿਤ ਪੂਰਨ ਧਨੀ ॥ | sarab bi-aapat pooran Dhanee. | The Perfect Master is pervading everywhere. |
| ਜਾ ਕੀ ਸੋਭਾ ਘਟਿ ਘਟਿ ਬਨੀ ॥੨॥ | jaa kee sobhaa ghat ghat banee. \|\|2\|\| | His Glory is manifest in each and every heart. \|\|2\|\| |
| ਜਿਸੁ ਸਿਮਰਤ ਦੁਖ ਡੇਰਾ ਢਹੈ ॥ | jis simrat dukh dayraa dhahai. | Remembering Him in meditation, the home of sorrow is abolished. |
| ਜਿਸੁ ਸਿਮਰਤ ਜਮੁ ਕਿਛੂ ਨ ਕਹੈ ॥ | jis simrat jam kichhoo na kahai. | Remembering Him in meditation, the Messenger of Death shall not touch you. |
| ਜਿਸੁ ਸਿਮਰਤ ਹੋਤ ਸੂਕੇ ਹਰੇ ॥ | jis simrat hot sookay haray. | Remembering Him in meditation, the dry branches become green again. |
| ਜਿਸੁ ਸਿਮਰਤ ਡੂਬਤ ਪਾਹਨ ਤਰੇ ॥੩॥ | jis simrat doobat paahan taray. \|\|3\|\| | Remembering Him in meditation, sinking stones are made to float. \|\|3\|\| |
| ਸੰਤ ਸਭਾ ਕਉ ਸਦਾ ਜੈਕਾਰੁ ॥ | sant sabhaa ka-o sadaa jaikaar. | I salute and applaud the Society of the Saints. |
| ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥ | har har naam jan paraan aDhaar. | The Name of the Lord, Har, Har, is the Support of the breath of life of His servant. |
| ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥ | kaho naanak mayree sunee ardaas. | Says Nanak, the Lord has heard my prayer; |
| ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ ॥੪॥੨੧॥੯੦॥ | sant parsaad mo ka-o naam nivaas. \|\|4\|\|21\|\|90\|\| | by the Grace of the Saints, I dwell in the Naam, the Name of the Lord. \|\|4\|\|21\|\|90\|\| |

**jaa ko thaakur oochaa ho-ee**

| ਗਉੜੀ ਭੀ ਸੋਰਠਿ ਭੀ ॥ (330-15) | ga-orhee bhee sorath bhee. | Gauree And Also Sorat'h: |
|---|---|---|
| ਰੇ ਜੀਅ ਨਿਲਜ ਲਾਜ ਤੁੋਹਿ ਨਾਹੀ ॥ | ray jee-a nilaj laaj tohi naahee. | O shameless being, don't you feel ashamed? |
| ਹਰਿ ਤਜਿ ਕਤ ਕਾਹੂ ਕੇ ਜਾਂਹੀ ॥੧॥ ਰਹਾਉ ॥ | har taj kat kaahoo kay jaaNhee. \|\|1\|\| rahaa-o. | You have forsaken the Lord - now where will you go? Unto whom will you turn? \|\|1\|\|Pause\|\| |
| ਜਾ ਕੋ ਠਾਕੁਰੁ ਊਚਾ ਹੋਈ ॥ | jaa ko thaakur oochaa ho-ee. | One whose Lord and Master is the highest and most exalted |
| ਸੋ ਜਨੁ ਪਰ ਘਰ ਜਾਤ ਨ ਸੋਹੀ ॥੧॥ | so jan par ghar jaat na sohee. \|\|1\|\| | - it is not proper for him to go to the house of another. \|\|1\|\| |
| ਸੋ ਸਾਹਿਬੁ ਰਹਿਆ ਭਰਪੂਰਿ ॥ | so saahib rahi-aa bharpoor. | That Lord and Master is pervading everywhere. |
| ਸਦਾ ਸੰਗਿ ਨਾਹੀ ਹਰਿ ਦੂਰਿ ॥੨॥ | sadaa sang naahee har door. \|\|2\|\| | The Lord is always with us; He is never far away. \|\|2\|\| |
| ਕਵਲਾ ਚਰਨ ਸਰਨ ਹੈ ਜਾ ਕੇ ॥ | kavlaa charan saran hai jaa kay. | Even Maya takes to the Sanctuary of His Lotus Feet. |
| ਕਹੁ ਜਨ ਕਾ ਨਾਹੀ ਘਰ ਤਾ ਕੇ ॥੩॥ | kaho jan kaa naahee ghar taa kay. \|\|3\|\| | Tell me, what is there which is not in His home? \|\|3\|\| |
| ਸਭੁ ਕੋਊ ਕਹੈ ਜਾਸੁ ਕੀ ਬਾਤਾ ॥ | sabh ko-oo kahai jaas kee baataa. | Everyone speaks of Him; He is All-powerful. |
| ਸੋ ਸੰਮ੍ਰਥੁ ਨਿਜ ਪਤਿ ਹੈ ਦਾਤਾ ॥੪॥ | so samrath nij pat hai daataa. \|\|4\|\| | He is His Own Master; He is the Giver. \|\|4\|\| |
| ਕਹੈ ਕਬੀਰੁ ਪੂਰਨ ਜਗ ਸੋਈ ॥ | kahai kabeer pooran jag so-ee. | Says Kabeer, he alone is perfect in this world, |
| ਜਾ ਕੇ ਹਿਰਦੈ ਅਵਰੁ ਨ ਹੋਈ ॥੫॥੩੮॥ | jaa kay hirdai avar na ho-ee. \|\|5\|\|38\|\| | in whose heart there is none other than the Lord. \|\|5\|\|38\|\| |

**jaa ko naam lait too sukhee**

| ਸੋਰਠਿ ਮਹਲਾ ੫ ॥ (617-5) | sorath mehlaa 5. | Sorat'h, Fifth Mehl: |
|---|---|---|
| ਜਾ ਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ ॥ | jaa kai simran ho-ay anandaa binsai janam maran bhai dukhee. | Meditating on Him, one is in ecstasy; the pains of birth and death and fear are removed. |
| ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ ॥੧॥ | chaar padaarath nav niDh paavahi bahur na tarisnaa bhukhee. \|\|1\|\| | The four cardinal blessings, and the nine treasures are received; you shall never feel hunger or thirst again. \|\|1\|\| |
| ਜਾ ਕੋ ਨਾਮੁ ਲੈਤ ਤੂ ਸੁਖੀ ॥ | jaa ko naam lait too sukhee. | Chanting His Name, you shall be at peace. |
| ਸਾਸਿ ਸਾਸਿ ਧਿਆਵਹੁ ਠਾਕੁਰ ਕਉ ਮਨ ਤਨ ਜੀਅਰੇ ਮੁਖੀ ॥੧॥ ਰਹਾਉ ॥ | saas saas Dhi-aavahu thaakur ka-o man tan jee-aray mukhee. \|\|1\|\| rahaa-o. | With each and every breath, meditate on the Lord and Master, O my soul, with mind, body and mouth. \|\|1\|\|Pause\|\| |
| ਸਾਂਤਿ ਪਾਵਹਿ ਹੋਵਹਿ ਮਨ ਸੀਤਲ ਅਗਨਿ ਨ ਅੰਤਰਿ ਧੁਖੀ ॥ | saa<sup>N</sup>t paavahi hoveh man seetal agan na antar Dhukhee. | You shall find peace, and your mind shall be soothed and cooled; the fire of desire shall not burn within you. |
| ਗੁਰ ਨਾਨਕ ਕਉ ਪ੍ਰਭੂ ਦਿਖਾਇਆ ਜਲਿ ਥਲਿ ਤ੍ਰਿਭਵਣਿ ਰੁਖੀ ॥੨॥੨॥੩੦॥ | gur naanak ka-o parabhoo dikhaa-i-aa jal thal taribhavan rukhee. \|\|2\|\|2\|\|30\|\| | The Guru has revealed God to Nanak, in the three worlds, in the water, the earth and the woods. \|\|2\|\|2\|\|30\|\| |

**jaa too mayrai val hai taa ki-aa muhchhandaa**

| ਪਉੜੀ ਮਾਰੂ ਡਖਣੇ ਵਾਰ ਮਃ ੫ ॥ (1096-15) | pa-orhee maaroo dakh-nay vaar mehlaa 5. | Pauree: Vaar Of Maaroo Dakhanay, Fifth Mehl: |
|---|---|---|
| ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥ | jaa too mayrai val hai taa ki-aa muhchhandaa. | When You are on my side, Lord, what do I need to worry about? |
| ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥ | tuDh sabh kichh maino sa-upi-aa jaa tayraa bandaa. | You entrusted everything to me, when I became Your slave. |
| ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ ॥ | lakhmee tot na aavee khaa-ay kharach rahandaa. | My wealth is inexhaustible, no matter how much I spend and consume. |
| ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ ॥ | lakh cha-oraaseeh maydnee sabh sayv karandaa. | The 8.4 million species of beings all work to serve me. |
| ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥ | ayh vairee mitar sabh keeti-aa nah mangeh mandaa. | All these enemies have become my friends, and no one wishes me ill. |
| ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥ | laykhaa ko-ay na puchh-ee jaa har bhakhsandaa. | No one calls me to account, since God is my forgiver. |
| ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥ | anand bha-i-aa sukh paa-i-aa mil gur govindaa. | I have become blissful, and I have found peace, meeting with the Guru, the Lord of the Universe. |
| ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥੭॥ | sabhay kaaj savaari-ai jaa tuDh bhaavandaa. \|\|7\|\| | All my affairs have been resolved, since You are pleased with me. \|\|7\|\| |

**jaa too$^{N}$ saahib taa bha-o kayhaa ha-o tuDh bin kis saalaahee**

| ਆਸਾ ਮਹਲਾ ੫ ॥ (382-8) | aasaa mehlaa 5. | Aasaa, Fifth Mehl: |
|---|---|---|
| ਜਾ ਤੂੰ ਸਾਹਿਬੁ ਤਾ ਭਉ ਕੇਹਾ ਹਉ ਤੁਧੁ ਬਿਨੁ ਕਿਸੁ ਸਾਲਾਹੀ ॥ | jaa too$^{N}$ saahib taa bha-o kayhaa ha-o tuDh bin kis saalaahee. | Since You are my Lord and Master, what is there for me to fear? Other than You, who else should I praise? |
| ਏਕੁ ਤੂੰ ਤਾ ਸਭੁ ਕਿਛੁ ਹੈ ਮੈ ਤੁਧੁ ਬਿਨੁ ਦੂਜਾ ਨਾਹੀ ॥੧॥ | ayk too$^{N}$ taa sabh kichh hai mai tuDh bin doojaa naahee. \|\|1\|\| | You are the One and only, and so do all things exist; without You, there is nothing at all for me. \|\|1\|\| |
| ਬਾਬਾ ਬਿਖੁ ਦੇਖਿਆ ਸੰਸਾਰੁ ॥ | baabaa bikh daykhi-aa sansaar. | O Father, I have seen that the world is poison. |
| ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ ॥੧॥ ਰਹਾਉ ॥ | rakhi-aa karahu gusaa-ee mayray mai naam tayraa aaDhaar. \|\|1\|\| rahaa-o. | Save me, O Lord of the Universe! Your Name is my only Support. \|\|1\|\|Pause\|\| |
| ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ ॥ | jaaneh birthaa sabhaa man kee hor kis peh aakh sunaa-ee-ai. | You know completely the condition of my mind; who else could I go to tell of it? |
| ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ ॥੨॥ | vin naavai sabh jag ba-uraa-i-aa naam milai sukh paa-ee-ai. \|\|2\|\| | Without the Naam, the Name of the Lord, the whole world has gone crazy; obtaining the Naam, it finds peace. \|\|2\|\| |
| ਕਿਆ ਕਹੀਐ ਕਿਸੁ ਆਖਿ ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ ॥ | ki-aa kahee-ai kis aakh sunaa-ee-ai je kahnaa so parabh jee paas. | What shall I say? Unto whom shall I speak? What I have to say, I say to God. |
| ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ ॥੩॥ | sabh kichh keetaa tayraa vartai sadaa sadaa tayree aas. \|\|3\|\| | Everything which exists was created by You. You are my hope, forever and ever. \|\|3\|\| |
| ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤ ਉਤ ਤੁਝਹਿ ਧਿਆਉ ॥ | jay deh vadi-aa-ee taa tayree vadi-aa-ee it ut tujheh Dhi-aa-o. | If you bestow greatness, then it is Your greatness; here and hereafter, I meditate on You. |
| ਨਾਨਕ ਕੇ ਪ੍ਰਭ ਸਦਾ ਸੁਖਦਾਤੇ ਮੈ ਤਾਣੁ ਤੇਰਾ ਇਕੁ ਨਾਉ ॥੪॥੭॥੪੬॥ | naanak kay parabh sadaa sukh-daatay mai taan tayraa ik naa-o. \|\|4\|\|7\|\|46\|\| | The Lord God of Nanak is forever the Giver of peace; Your Name is my only strength. \|\|4\|\|7\|\|46\|\| |

**jaa din bhaytay saaDh mohi u-aa din balihaaree**

| ਬਿਲਾਵਲੁ ਮਹਲਾ ੫ ॥ (810-13) | bilaaval mehlaa 5. | Bilaaval, Fifth Mehl: |
|---|---|---|
| ਬਿਨੁ ਸਾਧੂ ਜੋ ਜੀਵਨਾ ਤੇਤੋ ਬਿਰਥਾਰੀ ॥ | bin saaDhoo jo jeevnaa tayto birthaaree. | That life, which has no contact with the Holy, is useless. |
| ਮਿਲਤ ਸੰਗਿ ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ ॥੧॥ | milat sang sabh bharam mitay gat bha-ee hamaaree. \|\|1\|\| | Joining their congregation, all doubts are dispelled, and I am emancipated. \|\|1\|\| |
| ਜਾ ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ ॥ | jaa din bhaytay saaDh mohi u-aa din balihaaree. | That day, when I meet with the Holy - I am a sacrifice to that day. |
| ਤਨੁ ਮਨੁ ਅਪਨੋ ਜੀਅਰਾ ਫਿਰਿ ਫਿਰਿ ਹਉ ਵਾਰੀ ॥੧॥ ਰਹਾਉ ॥ | tan man apno jee-araa fir fir ha-o vaaree. \|\|1\|\| rahaa-o. | Again and again, I sacrifice my body, mind and soul to them. \|\|1\|\|Pause\|\| |
| ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ ॥ | ayt chhadaa-ee mohi tay itnee darirh-taaree. | They have helped me renounce this ego, and implant this humility within myself. |
| ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ ॥੨॥ | sagal rayn ih man bha-i-aa binsee apDhaaree. \|\|2\|\| | This mind has become the dust of all men's feet, and my self-conceit has been dispelled. \|\|2\|\| |
| ਨਿੰਦ ਚਿੰਦ ਪਰ ਦੂਖਨਾ ਏ ਖਿਨ ਮਹਿ ਜਾਰੀ ॥ | nind chind par dookhnaa ay khin meh jaaree. | In an instant, I burnt away the ideas of slander and ill-will towards others. |
| ਦਇਆ ਮਇਆ ਅਰੁ ਨਿਕਟਿ ਪੇਖੁ ਨਾਹੀ ਦੂਰਾਰੀ ॥੩॥ | da-i-aa ma-i-aa ar nikat paykh naahee dooraaree. \|\|3\|\| | I see close at hand, the Lord of mercy and compassion; He is not far away at all. \|\|3\|\| |
| ਤਨ ਮਨ ਸੀਤਲ ਭਏ ਅਬ ਮੁਕਤੇ ਸੰਸਾਰੀ ॥ | tan man seetal bha-ay ab muktay sansaaree. | My body and mind are cooled and soothed, and now, I am liberated from the world. |
| ਹੀਤ ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ ॥੪॥੧੦॥੪੦॥ | heet cheet sabh paraan Dhan naanak darsaaree. \|\|4\|\|10\|\|40\|\| | Love, consciousness, the breath of life, wealth and everything, O Nanak, are in the Blessed Vision of the Lord's Darshan. \|\|4\|\|10\|\|40\|\| |

**jaa parabh kee ha-o chayrulee so sabh tay oochaa**

| ਆਸਾ ਮਹਲਾ ੫ ॥ (400-3) | aasaa mehlaa 5. | Aasaa, Fifth Mehl: |
|---|---|---|
| ਜਾ ਪ੍ਰਭ ਕੀ ਹਉ ਚੇਰੁਲੀ ਸੋ ਸਭ ਤੇ ਊਚਾ ॥ | jaa parabh kee ha-o chayrulee so sabh tay oochaa. | I am God's maid-servant; He is the highest of all. |
| ਸਭੁ ਕਿਛੁ ਤਾ ਕਾ ਕਾਂਢੀਐ ਥੋਰਾ ਅਰੁ ਮੂਚਾ ॥੧॥ | sabh kichh taa kaa kaa$^{N}$dhee-ai thoraa ar moochaa. \|\|1\|\| | All things, big and small, are said to belong to Him. \|\|1\|\| |
| ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ ॥ | jee-a paraan mayraa Dhano saahib kee manee-aa. | I surrender my soul, my breath of life, and my wealth, to my Lord Master. |
| ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ ॥੧॥ ਰਹਾਉ ॥ | naam jisai kai oojlee tis daasee ganee-aa. \|\|1\|\| rahaa-o. | Through His Name, I become radiant; I am known as His slave. \|\|1\|\|Pause\|\| |
| ਵੇਪਰਵਾਹੁ ਅਨੰਦ ਮੈ ਨਾਉ ਮਾਣਕ ਹੀਰਾ ॥ | vayparvaahu anand mai naa-o maanak heeraa. | You are Carefree, the Embodiment of Bliss. Your Name is a gem, a jewel. |
| ਰਜੀ ਧਾਈ ਸਦਾ ਸੁਖੁ ਜਾ ਕਾ ਤੂੰ ਮੀਰਾ ॥੨॥ | rajee Dhaa-ee sadaa sukh jaa kaa too$^{N}$ meeraa. \|\|2\|\| | One who has You as her Master, is satisfied, satiated and happy forever. \|\|2\|\| |
| ਸਖੀ ਸਹੇਰੀ ਸੰਗ ਕੀ ਸੁਮਤਿ ਦ੍ਰਿੜਾਵਉ ॥ | sakhee sahayree sang kee sumat darirhaava-o. | O my companions and fellow maidens, please implant that balanced understanding within me. |
| ਸੇਵਹੁ ਸਾਧੂ ਭਾਉ ਕਰਿ ਤਉ ਨਿਧਿ ਹਰਿ ਪਾਵਉ ॥੩॥ | sayvhu saaDhoo bhaa-o kar ta-o niDh har paava-o. \|\|3\|\| | Serve the Holy Saints lovingly, and find the treasure of the Lord. \|\|3\|\| |
| ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ ॥ | saglee daasee thaakurai sabh kahtee mayraa. | All are servants of the Lord Master, and all call Him their own. |
| ਜਿਸਹਿ ਸੀਗਾਰੇ ਨਾਨਕਾ ਤਿਸੁ ਸੁਖਿ ਬਸੇਰਾ ॥੪॥੧੫॥੧੧੭॥ | jisahi seegaaray naankaa tis sukheh basayraa. \|\|4\|\|15\|\|117\|\| | She alone dwells in peace, O Nanak, whom the Lord adorns. \|\|4\|\|15\|\|117\|\| |

**jaahoo kaahoo apuno hee chit aavai**

| ਸਾਰਗ ਮਹਲਾ ੫ ॥ (1215-11) | saarag mehlaa 5. | Saarang, Fifth Mehl: |
|---|---|---|
| ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ ॥ | jaahoo kaahoo apuno hee chit aavai. | Wherever he goes, his consciousness turns to his own. |
| ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ ॥੧॥ ਰਹਾਉ ॥ | jo kaahoo ko chayro hovat thaakur hee peh jaavai. \|\|1\|\| rahaa-o. | Whoever is a chaylaa |
| ਅਪਨੇ ਪਹਿ ਦੂਖ ਅਪੁਨੇ ਪਹਿ ਸੂਖਾ ਅਪਨੇ ਹੀ ਪਹਿ ਬਿਰਥਾ ॥ | apnay peh dookh apunay peh sookhaa apnay hee peh birthaa. | He shares his sorrows, his joys and his condition only with his own. |
| ਅਪੁਨੇ ਪਹਿ ਮਾਨੁ ਅਪੁਨੇ ਪਹਿ ਤਾਨਾ ਅਪਨੇ ਹੀ ਪਹਿ ਅਰਥਾ ॥੧॥ | apunay peh maan apunay peh taanaa apnay hee peh arthaa. \|\|1\|\| | He obtains honor from his own, and strength from his own; he gets an advantage from his own. \|\|1\|\| |
| ਕਿਨ ਹੀ ਰਾਜ ਜੋਬਨੁ ਧਨ ਮਿਲਖਾ ਕਿਨ ਹੀ ਬਾਪ ਮਹਤਾਰੀ ॥ | kin hee raaj joban Dhan milkhaa kin hee baap mehtaaree. | Some have regal power, youth, wealth and property; some have a father and a mother. |
| ਸਰਬ ਥੋਕ ਨਾਨਕ ਗੁਰ ਪਾਏ ਪੂਰਨ ਆਸ ਹਮਾਰੀ ॥੨॥੩੪॥੫੭॥ | sarab thok naanak gur paa-ay pooran aas hamaaree. \|\|2\|\|34\|\|57\|\| | I have obtained all things, O Nanak, from the Guru. My hopes have been fulfilled. \|\|2\|\|34\|\|57\|\| |

**jaag layho ray manaa jaag layho kahaa gaafal so-i-aa**

| ਤਿਲੰਗ ਮਹਲਾ ੯ ॥ (726-18) | tilang mehlaa 9. | Tilang, Ninth Mehl: |
|---|---|---|
| ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥ | jaag layho ray manaa jaag layho kahaa gaafal so-i-aa. | Wake up, O mind! Wake up! Why are you sleeping unaware? |
| ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥੧॥ ਰਹਾਉ ॥ | jo tan upji-aa sang hee so bhee sang na ho-i-aa. \|\|1\|\| rahaa-o. | That body, which you were born with, shall not go along with you in the end. \|\|1\|\|Pause\|\| |
| ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ ॥ | maat pitaa sut banDh jan hit jaa si-o keenaa. | Mother, father, children and relatives whom you love, |
| ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥੧॥ | jee-o chhooti-o jab dayh tay daar agan mai deenaa. \|\|1\|\| | will throw your body into the fire, when your soul departs from it. \|\|1\|\| |
| ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥ | jeevat la-o bi-uhaar hai jag ka-o tum jaan-o. | Your worldly affairs exist only as long as you are alive; know this well. |
| ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥੨॥੨॥ | naanak har gun gaa-ay lai sabh sufan samaana-o. \|\|2\|\|2\|\| | O Nanak, sing the Glorious Praises of the Lord; everything is like a dream. \|\|2\|\|2\|\| |

**jaag salonrhee-ay bolai gurbaanee raam**

| | | |
|---|---|---|
| ਬਿਲਾਵਲੁ ਮਹਲਾ ੧ ॥ (844-5) | bilaaval mehlaa 1. | Bilaaval, First Mehl: |
| ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ॥ | jaag salonrhee-ay bolai gurbaanee raam. | Awake, O bride of splendored eyes, and chant the Word of the Guru's Bani. |
| ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥ | jin sun mani-arhee akath kahaanee raam. | Listen, and place your faith in the Unspoken Speech of the Lord. |
| ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ ॥ | akath kahaanee pad nirbaanee ko virlaa gurmukh boojh-ay. | The Unspoken Speech, the state of Nirvaanaa - how rare is the Gurmukh who understands this. |
| ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ ॥ | oh sabad samaa-ay aap gavaa-ay taribhavan sojhee soojh-ay. | Merging in the Word of the Shabad, self-conceit is eradicated, and the three worlds are revealed to her understanding. |
| ਰਹੈ ਅਤੀਤੁ ਅਪਰੰਪਰਿ ਰਾਤਾ ਸਾਚੁ ਮਨਿ ਗੁਣ ਸਾਰਿਆ ॥ | rahai ateet aprampar raataa saach man gun saari-aa. | Remaining detached, with infinity infusing, the true mind cherishes the virtues of the Lord. |
| ਓਹੁ ਪੂਰਿ ਰਹਿਆ ਸਰਬ ਠਾਈ ਨਾਨਕਾ ਉਰਿ ਧਾਰਿਆ ॥੩॥ | oh poor rahi-aa sarab thaa-ee naankaa ur Dhaari-aa. \|\|3\|\| | |

**jaag ray man jaaganhaaray**

| ਆਸਾ ਮਹਲਾ ੫ ॥ (387-12) | aasaa mehlaa 5. | Aasaa, Fifth Mehl: |
|---|---|---|
| ਸਤਿਗੁਰੁ ਅਪਨਾ ਸਦ ਸਦਾ ਸਮ੍ਹਾਰੇ ॥ | satgur apnaa sad sadaa sam$^{H}$aaray. | I contemplate, forever and ever, the True Guru; |
| ਗੁਰ ਕੇ ਚਰਨ ਕੇਸ ਸੰਗਿ ਝਾਰੇ ॥੧॥ | gur kay charan kays sang jhaaray. \|\|1\|\| | with my hair, I dust the feet of the Guru. \|\|1\|\| |
| ਜਾਗੁ ਰੇ ਮਨ ਜਾਗਨਹਾਰੇ ॥ | jaag ray man jaaganhaaray. | Be wakeful, O my awakening mind! |
| ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ ॥੧॥ ਰਹਾਉ ॥ | bin har avar na aavas kaamaa jhoothaa moh mithi-aa pasaaray. \|\|1\|\| rahaa-o. | Without the Lord, nothing else shall be of use to you; false is emotional attachment, and useless are worldly entanglements. \|\|1\|\|Pause\|\| |
| ਗੁਰ ਕੀ ਬਾਣੀ ਸਿਉ ਰੰਗੁ ਲਾਇ ॥ | gur kee banee si-o rang laa-ay. | Embrace love for the Word of the Guru's Bani. |
| ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥੨॥ | gur kirpaal ho-ay dukh jaa-ay. \|\|2\|\| | When the Guru shows His Mercy, pain is destroyed. \|\|2\|\| |
| ਗੁਰ ਬਿਨੁ ਦੂਜਾ ਨਾਹੀ ਥਾਉ ॥ | gur bin doojaa naahee thaa-o. | Without the Guru, there is no other place of rest. |
| ਗੁਰੁ ਦਾਤਾ ਗੁਰੁ ਦੇਵੈ ਨਾਉ ॥੩॥ | gur daataa gur dayvai naa-o. \|\|3\|\| | The Guru is the Giver, the Guru gives the Name. \|\|3\|\| |
| ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥ | gur paarbarahm parmaysar aap. | The Guru is the Supreme Lord God; He Himself is the Transcendent Lord. |
| ਆਠ ਪਹਰ ਨਾਨਕ ਗੁਰ ਜਾਪਿ ॥੪॥੧੬॥੬੭॥ | aath pahar naanak gur jaap. \|\|4\|\|16\|\|67\|\| | Twenty-four hours a day, O Nanak, meditate on the Guru. \|\|4\|\|16\|\|67\|\| |

**jaagahu jaagahu sootiho chali-aa vanjaaraa**

| | | |
|---|---|---|
| ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥ (418-7) | aasaa kaafee mehlaa 1 ghar 8 asatpadee-aa. | Aasaa, Kaafee, First Mehl, Eighth House, Ashtapadees: |
| ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥ | jaisay go-il go-ilee taisay sansaaraa. | As the shepherd is in the field for only a short time, so is one in the world. |
| ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥੧॥ | koorh kamaaveh aadmee baa[N]Dheh ghar baaraa. \|\|1\|\| | Practicing falsehood, they build their homes. \|\|1\|\| |
| ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ ਰਹਾਉ ॥ | jaagahu jaagahu sootiho chali-aa vanjaaraa. \|\|1\|\| rahaa-o. | Wake up! Wake up! O sleepers, see that the travelling merchant is leaving. \|\|1\|\|Pause\|\| |
| ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥ | neet neet ghar baa[N]Dhee-ah jay rahnaa ho-ee. | Go ahead and build your houses, if you think you will stay here forever and ever. |
| ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥੨॥ | pind pavai jee-o chalsee jay jaanai ko-ee. \|\|2\|\| | The body shall fall, and the soul shall depart; if only they knew this. \|\|2\|\| |
| ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥ | ohee ohee ki-aa karahu hai hosee so-ee. | Why do you cry out and mourn for the dead? The Lord is, and shall always be. |
| ਤੁਮ ਰੋਵਹੁਗੇ ਓਸ ਨੋ ਤੁਮ੍ ਕਉ ਕਉਣੁ ਰੋਈ ॥੩॥ | tum rovhugay os no tum[H] ka-o ka-un ro-ee. \|\|3\|\| | You mourn for that person, but who will mourn for you? \|\|3\|\| |
| ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥ | DhanDhaa pitihu bhaa-eeho tum[H] koorh kamaavahu. | You are engrossed in worldly entanglements, O Siblings of Destiny, and you are practicing falsehood. |
| ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ ॥੪॥ | oh na sun-ee kat hee tum[H] lok sunavhu. \|\|4\|\| | The dead person does not hear anything at all; your cries are heard only by other people. \|\|4\|\| |
| ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥ | jis tay sutaa naankaa jaagaa-ay so-ee. | Only the Lord, who causes the mortal to sleep, O Nanak, can awaken him again. |
| ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥੫॥ | jay ghar boojhai aapnaa taa[N] need na ho-ee. \|\|5\|\| | One who understands his true home, does not sleep. \|\|5\|\| |
| ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥ | jay chaldaa lai chali-aa kichh sampai naalay. | If the departing mortal can take his wealth with him, |
| ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥ | taa Dhan sanchahu daykh kai boojhhu beechaaray. \|\|6\|\| | then go ahead and gather wealth yourself. See this, reflect upon it, and understand. \|\|6\|\| |

| ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥ | vanaj karahu makhsood laihu mat pachhotaavahu. | Make your deals, and obtain the true merchandise, or else you shall regret it later. |
|---|---|---|
| ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥੭॥ | a-ugan chhodahu gun karahu aisay tat paraavahu. \|\|7\|\| | Abandon your vices, and practice virtue, and you shall obtain the essence of reality. \|\|7\|\| |
| ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥ | Dharam bhoom sat beej kar aisee kiras kamaavahu. | Plant the seed of Truth in the soil of Dharmic faith, and practice such farming. |
| ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥੮॥ | taaN vaapaaree jaanee-ahu laahaa lai jaavhu. \|\|8\|\| | Only then will you be known as a merchant, if you take your profits with you. \|\|8\|\| |
| ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥ | karam hovai satgur milai boojhai beechaaraa. | If the Lord shows His Mercy, one meets the True Guru; contemplating Him, one comes to understand. |
| ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥੯॥ | naam vakhaanai sunay naam naamay bi-uhaaraa. \|\|9\|\| | Then, one chants the Naam, hears the Naam, and deals only in the Naam. \|\|9\|\| |
| ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ ॥ | ji-o laahaa totaa tivai vaat chaldee aa-ee. | As is the profit, so is the loss; this is the way of the world. |
| ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥੧੦॥੧੩॥ | jo tis bhaavai naankaa saa-ee vadi-aa-ee. \|\|10\|\|13\|\| | Whatever pleases His Will, O Nanak, is glory for me. \|\|10\|\|13\|\| |

**jaagat bhagat simrat har raatay**

| ਆਸਾ ਮਹਲਾ ੫ ॥ (388-16) | aasaa mehlaa 5. | Aasaa, Fifth Mehl: |
|---|---|---|
| ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ ॥ | kaam kroDh ahaNkaar vigootay. | Sexual desire, anger, and egotism lead to ruin. |
| ਹਰਿ ਸਿਮਰਨੁ ਕਰਿ ਹਰਿ ਜਨ ਛੂਟੇ ॥੧॥ | har simran kar har jan chhootay. \|\|1\|\| | Meditating on the Lord, the Lord's humble servants are redeemed. \|\|1\|\| |
| ਸੋਇ ਰਹੇ ਮਾਇਆ ਮਦ ਮਾਤੇ ॥ | so-ay rahay maa-i-aa mad maatay. | The mortals are asleep, intoxicated with the wine of Maya. |
| ਜਾਗਤ ਭਗਤ ਸਿਮਰਤ ਹਰਿ ਰਾਤੇ ॥੧॥ ਰਹਾਉ ॥ | jaagat bhagat simrat har raatay. \|\|1\|\| rahaa-o. | The devotees remain awake, imbued with the Lord's meditation. \|\|1\|\|Pause\|\| |
| ਮੋਹ ਭਰਮਿ ਬਹੁ ਜੋਨਿ ਭਵਾਇਆ ॥ | moh bharam baho jon bhavaa-i-aa. | In emotional attachment and doubt, the mortals wander through countless incarnations. |
| ਅਸਥਿਰੁ ਭਗਤ ਹਰਿ ਚਰਣ ਧਿਆਇਆ ॥੨॥ | asthir bhagat har charan Dhi-aa-i-aa. \|\|2\|\| | The devotees remain ever-stable, meditating on the Lord's Lotus Feet. \|\|2\|\| |
| ਬੰਧਨ ਅੰਧ ਕੂਪ ਗ੍ਰਿਹ ਮੇਰਾ ॥ | banDhan anDh koop garih mayraa. | Bound to household and possessions, the mortals are lost in the deep, dark pit. |
| ਮੁਕਤੇ ਸੰਤ ਬੁਝਹਿ ਹਰਿ ਨੇਰਾ ॥੩॥ | muktay sant bujheh har nayraa. \|\|3\|\| | The Saints are liberated, knowing the Lord to be near at hand. \|\|3\|\| |
| ਕਹੁ ਨਾਨਕ ਜੋ ਪ੍ਰਭ ਸਰਣਾਈ ॥ | kaho naanak jo parabh sarnaa-ee. | Says Nanak, one who has taken to God's Sanctuary, |
| ਈਹਾ ਸੁਖੁ ਆਗੈ ਗਤਿ ਪਾਈ ॥੪॥੨੨॥੭੩॥ | eehaa sukh aagai gat paa-ee. \|\|4\|\|22\|\|73\|\| | obtains peace in this world, and salvation in the world hereafter. \|\|4\|\|22\|\|73\|\| |

**jaachik naam jaachai jaachai**

| | | |
|---|---|---|
| ਕਲਿਆਨ ਮਹਲਾ ੫ ॥ (1321-16) | kali-aan mehlaa 5. | Kalyaan, Fifth Mehl: |
| ਜਾਚਿਕੁ ਨਾਮੁ ਜਾਚੈ ਜਾਚੈ ॥ | jaachik naam jaachai jaachai. | This beggar begs and begs for Your Name, Lord. |
| ਸਰਬ ਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ ॥੧॥ ਰਹਾਉ ॥ | sarab Dhaar sarab kay naa-ik sukh samooh kay daatay. \|\|1\|\| rahaa-o. | You are the Support of all, the Master of all, the Giver of absolute peace. \|\|1\|\|Pause\|\| |
| ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ ਸੋ ਪਾਈਐ ॥੧॥ | kaytee kaytee maa[N]gan maagai bhaavnee-aa so paa-ee-ai. \|\|1\|\| | So many, so very many, beg for charity at Your Door; they receive only what You are pleased to give. \|\|1\|\| |
| ਸਫਲ ਸਫਲ ਸਫਲ ਦਰਸੁ ਰੇ ਪਰਸਿ ਪਰਸਿ ਗੁਨ ਗਾਈਐ ॥ | safal safal safal daras ray paras paras gun gaa-ee-ai. | Fruitful, fruitful, fruitful is the Blessed Vision of His Darshan; touching His Touch, I sing His Glorious Praises. |
| ਨਾਨਕ ਤਤ ਤਤ ਸਿਉ ਮਿਲੀਐ ਹੀਰੈ ਹੀਰੁ ਬਿਧਾਈਐ ॥੨॥੨॥ | naanak tat tat si-o milee-ai heerai heer biDhaa-ee-ai. \|\|2\|\|2\|\| | O Nanak, one's essence is blended into the Essence; the diamond of the mind is pierced through by the Diamond of the Lord. \|\|2\|\|2\|\| |

## jaanee sant kee mitraa-ee

| ਰਾਮਕਲੀ ਮਹਲਾ ੫ ॥ (898-8) | raamkalee mehlaa 5. | Raamkalee, Fifth Mehl: |
|---|---|---|
| ਇਹ ਲੋਕੇ ਸੁਖੁ ਪਾਇਆ ॥ | ih lokay sukh paa-i-aa. | I have found peace in this world. |
| ਨਹੀ ਭੇਟਤ ਧਰਮ ਰਾਇਆ ॥ | nahee bhaytat Dharam raa-i-aa. | I will not have to appear before the Righteous Judge of Dharma to give my account. |
| ਹਰਿ ਦਰਗਹ ਸੋਭਾਵੰਤ ॥ | har dargeh sobhaavant. | I will be respected in the Court of the Lord, |
| ਫੁਨਿ ਗਰਭਿ ਨਾਹੀ ਬਸੰਤ ॥੧॥ | fun garabh naahee basant. \|\|1\|\| | and I will not have to enter the womb of reincarnation ever again. \|\|1\|\| |
| ਜਾਨੀ ਸੰਤ ਕੀ ਮਿਤ੍ਰਾਈ ॥ | jaanee sant kee mitraa-ee. | Now, I know the value of friendship with the Saints. |
| ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ ॥੧॥ ਰਹਾਉ ॥ | kar kirpaa deeno har naamaa poorab sanjog milaa-ee. \|\|1\|\| rahaa-o. | In His Mercy, the Lord has blessed me with His Name. My pre-ordained destiny has been fulfilled. \|\|1\|\|Pause\|\| |
| ਗੁਰ ਕੈ ਚਰਣਿ ਚਿਤੁ ਲਾਗਾ ॥ | gur kai charan chit laagaa. | My consciousness is attached to the Guru's feet. |
| ਧੰਨਿ ਧੰਨਿ ਸੰਜੋਗੁ ਸਭਾਗਾ ॥ | Dhan Dhan sanjog sabhaagaa. | Blessed, blessed is this fortunate time of union. |
| ਸੰਤ ਕੀ ਧੂਰਿ ਲਾਗੀ ਮੇਰੈ ਮਾਥੇ ॥ | sant kee Dhoor laagee mayrai maathay. | I have applied the dust of the Saints' feet to my forehead, |
| ਕਿਲਵਿਖ ਦੁਖ ਸਗਲੇ ਮੇਰੇ ਲਾਥੇ ॥੨॥ | kilvikh dukh saglay mayray laathay. \|\|2\|\| | and all my sins and pains have been eradicated. \|\|2\|\| |
| ਸਾਧ ਕੀ ਸਚੁ ਟਹਲ ਕਮਾਨੀ ॥ | saaDh kee sach tahal kamaanee. | Performing true service to the Holy, |
| ਤਬ ਹੋਏ ਮਨ ਸੁਧ ਪਰਾਨੀ ॥ | tab ho-ay man suDh paraanee. | the mortal's mind is purified. |
| ਜਨ ਕਾ ਸਫਲ ਦਰਸੁ ਡੀਠਾ ॥ | jan kaa safal daras deethaa. | I have seen the fruitful vision of the Lord's humble slave. |
| ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ ॥੩॥ | naam parabhoo kaa ghat ghat voothaa. \|\|3\|\| | God's Name dwells within each and every heart. \|\|3\|\| |
| ਮਿਟਾਨੇ ਸਭਿ ਕਲਿ ਕਲੇਸ ॥ | mitaanay sabh kal kalays. | All my troubles and sufferings have been taken away; |
| ਜਿਸ ਤੇ ਉਪਜੇ ਤਿਸੁ ਮਹਿ ਪਰਵੇਸ ॥ | jis tay upjay tis meh parvays. | I have merged into the One, from whom I originated. |
| ਪ੍ਰਗਟੇ ਆਨੂਪ ਗੋੁਵਿੰਦ ॥ | pargatay aanoop govind. | The Lord of the Universe, incomparably beautiful, has become merciful. |
| ਪ੍ਰਭ ਪੂਰੇ ਨਾਨਕ ਬਖਸਿੰਦ ॥੪॥੩੮॥੪੯॥ | parabh pooray naanak bakhsind. \|\|4\|\|38\|\|49\|\| | O Nanak, God is perfect and forgiving. \|\|4\|\|38\|\|49\|\| |

**jaal moh ghas mas kar mat kaagad kar saar**

| ਸਿਰੀਰਾਗੁ ਮਹਲੁ ੧ ॥ (16-5) | sireeraag mahal 1. | Siree Raag, First Mehl: |
|---|---|---|
| ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ | jaal moh ghas mas kar mat kaagad kar saar. | Burn emotional attachment, and grind it into ink. Transform your intelligence into the purest of paper. |
| ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥ | bhaa-o kalam kar chit laykhaaree gur puchh likh beechaar. | Make the love of the Lord your pen, and let your consciousness be the scribe. Then, seek the Guru's Instructions, and record these deliberations. |
| ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥ | likh naam saalaah likh likh ant na paaraavaar. \|\|1\|\| | Write the Praises of the Naam, the Name of the Lord; write over and over again that He has no end or limitation. \|\|1\|\| |
| ਬਾਬਾ ਏਹੁ ਲੇਖਾ ਲਿਖਿ ਜਾਣੁ ॥ | baabaa ayhu laykhaa likh jaan. | O Baba, write such an account, |
| ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥ ਰਹਾਉ ॥ | jithai laykhaa mangee-ai tithai ho-ay sachaa neesaan. \|\|1\|\| rahaa-o. | that when it is asked for, it will bring the Mark of Truth. \|\|1\|\|Pause\|\| |
| ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥ | jithai mileh vadi-aa-ee-aa sad khusee-aa sad chaa-o. | There, where greatness, eternal peace and everlasting joy are bestowed, |
| ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥ | tin mukh tikay niklahi jin man sachaa naa-o. | the faces of those whose minds are attuned to the True Name are anointed with the Mark of Grace. |
| ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥੨॥ | karam milai taa paa-ee-ai naahee galee vaa-o du-aa-o. \|\|2\|\| | If one receives God's Grace, then such honors are received, and not by mere words. \|\|2\|\| |
| ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥ | ik aavahi ik jaahi uth rakhee-ahi naav salaar. | Some come, and some arise and depart. They give themselves lofty names. |
| ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥ | ik upaa-ay mangtay iknaa vaday darvaar. | Some are born beggars, and some hold vast courts. |
| ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥੩॥ | agai ga-i-aa jaanee-ai vin naavai vaykaar. \|\|3\|\| | Going to the world hereafter, everyone shall realize that without the Name, it is all useless. \|\|3\|\| |
| ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥ | bhai tayrai dar aglaa khap khap chhijai dayh. | I am terrified by the Fear of You, God. Bothered and bewildered, my body is wasting away. |
| ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥ | naav jinaa sultaan khaan hoday dithay khayh. | Those who are known as sultans and emperors shall be reduced to dust in the end. |
| ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥੪॥੬॥ | naanak uthee chali-aa sabh koorhay tutay nayh. \|\|4\|\|6\|\| | O Nanak, arising and departing, all false attachments are cut away. \|\|4\|\|6\|\| |

**jaa^N tis bhaavai taa^N karay bhog**

| ਭੈਰਉ ਮਹਲਾ ੩ ॥ (1128-13) | bhairo mehlaa 3. | Bhairao, Third Mehl: |
|---|---|---|
| ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ | mai kaaman mayraa kant kartaar. | I am the bride; the Creator is my Husband Lord. |
| ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥੧॥ | jayhaa karaa-ay tayhaa karee seegaar. \|\|1\|\| | As He inspires me, I adorn myself. \|\|1\|\| |
| ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ | jaa^N tis bhaavai taa^N karay bhog. | When it pleases Him, He enjoys me. |
| ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ ਰਹਾਉ ॥ | tan man saachay saahib jog. \|\|1\|\| rahaa-o. | I am joined, body and mind, to my True Lord and Master. \|\|1\|\|Pause\|\| |
| ਉਸਤਤਿ ਨਿੰਦਾ ਕਰੇ ਕਿਆ ਕੋਈ ॥ | ustat nindaa karay ki-aa ko-ee. | How can anyone praise or slander anyone else? |
| ਜਾਂ ਆਪੇ ਵਰਤੈ ਏਕੋ ਸੋਈ ॥੨॥ | jaa^N aapay vartai ayko so-ee. \|\|2\|\| | The One Lord Himself is pervading and permeating all. \|\|2\|\| |
| ਗੁਰ ਪਰਸਾਦੀ ਪਿਰਮ ਕਸਾਈ ॥ | gur parsaadee piram kasaa-ee. | By Guru's Grace, I am attracted by His Love. |
| ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥ | mila-ugee da-i-aal panch sabad vajaa-ee. \|\|3\|\| | I shall meet with my Merciful Lord, and vibrate the Panch Shabad, the Five Primal Sounds. \|\|3\|\| |
| ਭਨਤਿ ਨਾਨਕੁ ਕਰੇ ਕਿਆ ਕੋਇ ॥ | bhanat naanak karay ki-aa ko-ay. | Prays Nanak, what can anyone do? |
| ਜਿਸ ਨੋ ਆਪਿ ਮਿਲਾਵੈ ਸੋਇ ॥੪॥੪॥ | jis no aap milaavai so-ay. \|\|4\|\|4\|\| | He alone meets with the Lord, whom the Lord Himself meets. \|\|4\|\|4\|\| |

**ji-o jannee sut jan paaltee raakhai nadar majhaar**

| ਗਉੜੀ ਬੈਰਾਗਣਿ ਮਹਲਾ ੪ ॥ (168-1) | ga-orhee bairaagan mehlaa 4. | Gauree Bairaagan, Fourth Mehl: |
|---|---|---|
| ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥ | ji-o jannee sut jan paaltee raakhai nadar majhaar. | Just as the mother, having given birth to a son, feeds him and keeps him in her vision |
| ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥ | antar baahar mukh day giraas khin khin pochaar. | - indoors and outdoors, she puts food in his mouth; each and every moment, she caresses him. |
| ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥੧॥ | ti-o satgur gursikh raakh-taa har pareet pi-aar. \|\|1\|\| | In just the same way, the True Guru protects His GurSikhs, who love their Beloved Lord. \|\|1\|\| |
| ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥ | mayray raam ham baarik har parabh kay hai i-aanay. | O my Lord, we are just the ignorant children of our Lord God. |
| ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥੧॥ ਰਹਾਉ ॥ | Dhan Dhan guroo gur satgur paaDhaa jin har updays day kee-ay si-aanay. \|\|1\|\| rahaa-o. | Hail, hail, to the Guru, the Guru, the True Guru, the Divine Teacher who has made me wise through the Lord's Teachings. \|\|1\|\|Pause\|\| |
| ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥ | jaisee gagan firantee oodtee kapray baagay vaalee. | The white flamingo circles through the sky, |
| ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥ | oh raakhai cheet peechhai bich bachray nit hirdai saar samaalee. | but she keeps her young ones in her mind; she has left them behind, but she constantly remembers them in her heart. |
| ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ ॥੨॥ | ti-o satgur sikh pareet har har kee gur sikh rakhai jee-a naalee. \|\|2\|\| | In just the same way, the True Guru loves His Sikhs. The Lord cherishes His GurSikhs, and keeps them clasped to His Heart. \|\|2\|\| |
| ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ॥ | jaisay kaatee tees batees hai vich raakhai rasnaa maas rat kayree. | Just as the tongue, made of flesh and blood, is protected within the scissors of the thirty-two teeth |
| ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ॥ | ko-ee jaanhu maas kaatee kai kichh haath hai sabh vasgat hai har kayree. | - who thinks that the power lies in the flesh or the scissors? Everything is in the Power of the Lord. |
| ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ ॥੩॥ | ti-o sant janaa kee nar nindaa karahi har raakhai paij jan kayree. \|\|3\|\| | In just the same way, when someone slanders the Saint, the Lord preserves the honor of His servant. \|\|3\|\| |

| | | |
|---|---|---|
| ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥ | bhaa-ee mat ko-ee jaanhu kisee kai kichh haath hai sabh karay karaa-i-aa. | O Siblings of Destiny, let none think that they have any power. All act as the Lord causes them to act. |
| ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥ | jaraa maraa taap sirat saap sabh har kai vas hai ko-ee laag na sakai bin har kaa laa-i-aa. | Old age, death, fever, poisons and snakes - everything is in the Hands of the Lord. Nothing can touch anyone without the Lord's Order. |
| ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ ਜੋ ਅੰਤੀ ਅਉਸਰਿ ਲਏ ਛਡਾਇਆ ॥੪॥੭॥੧੩॥੫੧॥ | aisaa har naam man chit nit Dhi-aavahu jan naanak jo antee a-osar la-ay chhadaa-i-aa. \|\|4\|\|7\|\|13\|\|51\|\| | Within your conscious mind, O servant Nanak, meditate forever on the Name of the Lord, who shall deliver you in the end. \|\|4\|\|7\|\|13\|\|51\|\| |

## ji-o jannee garabh paaltee sut kee kar aasaa

| ਗਉੜੀ ਬੈਰਾਗਣਿ ਮਹਲਾ ੪ ॥ (165-18) | ga-orhee bairaagan mehlaa 4. | Gauree Bairaagan, Fourth Mehl: |
|---|---|---|
| ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥ | ji-o jannee garabh paaltee sut kee kar aasaa. | The mother nourishes the fetus in the womb, hoping for a son, |
| ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥ | vadaa ho-ay Dhan khaat day-ay kar bhog bilaasaa. | who will grow and earn and give her money to enjoy herself. |
| ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥੧॥ | ti-o har jan pareet har raakh-daa day aap hathaasaa. \|\|1\|\| | In just the same way, the humble servant of the Lord loves the Lord, who extends His Helping Hand to us. \|\|1\|\| |
| ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ ॥ | mayray raam mai moorakh har raakh mayray gus-ee-aa. | O my Lord, I am so foolish; save me, O my Lord God! |
| ਜਨ ਕੀ ਉਪਮਾ ਤੁਝਹਿ ਵਡਈਆ ॥੧॥ ਰਹਾਉ ॥ | jan kee upmaa tujheh vad-ee-aa. \|\|1\|\| rahaa-o. | Your servant's praise is Your Own Glorious Greatness. \|\|1\|\|Pause\|\| |
| ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ ॥ | mandar ghar aanand har har jas man bhaavai. | Those whose minds are pleased by the Praises of the Lord, Har, Har, are joyful in the palaces of their own homes. |
| ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥ | sabh ras meethay mukh lageh jaa har gun gaavai. | Their mouths savor all the sweet delicacies when they sing the Glorious Praises of the Lord. |
| ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥੨॥ | har jan parvaar saDhaar hai ikeeh kulee sabh jagat chhadaavai. \|\|2\|\| | The Lord's humble servants are the saviors of their families; they save their families for twenty-one generations - they save the entire world! \|\|2\|\| |
| ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ ॥ | jo kichh kee-aa so har kee-aa har kee vadi-aa-ee. | Whatever has been done, has been done by the Lord; it is the Glorious Greatness of the Lord. |
| ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ ॥ | har jee-a tayray too$^{N}$ varatdaa har pooj karaa-ee. | O Lord, in Your creatures, You are pervading; You inspire them to worship You. |
| ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ ॥੩॥ | har bhagat bhandaar lahaa-idaa aapay vartaa-ee. \|\|3\|\| | The Lord leads us to the treasure of devotional worship; He Himself bestows it. \|\|3\|\| |
| ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥ | laalaa haat vihaajhi-aa ki-aa tis chaturaa-ee. | I am a slave, purchased in Your market; what clever tricks do I have? |
| ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ ॥ | jay raaj bahaalay taa har gulaam ghaasee ka-o har naam kadhaa-ee. | If the Lord were to set me upon a throne, I would still be His slave. If I were a grass-cutter, I would still chant the Lord's Name. |
| ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ ॥੪॥੨॥੮॥੪੬॥ | jan naanak har kaa daas hai har kee vadi-aa-ee. \|\|4\|\|2\|\|8\|\|46\|\| | Servant Nanak is the slave of the Lord; contemplate the Glorious Greatness of the Lord\|\|4\|\|2\|\|8\|\|46\|\| |

**ji-o jaanhu ti-o rakhahu gusaa-ee paykh jeevaa^N partaap**

| ਸਾਰਗ ਮਹਲਾ ੫ ॥ (1217-17) | saarag mehlaa 5. | Saarang, Fifth Mehl: |
|---|---|---|
| ਹਰਿ ਜਨ ਛੋਡਿਆ ਸਗਲਾ ਆਪੁ ॥ | har jan chhodi-aa saglaa aap. | The Lord's humble servant has discarded all self-conceit. |
| ਜਿਉ ਜਾਨਹੁ ਤਿਉ ਰਖਹੁ ਗੁਸਾਈ ਪੇਖਿ ਜੀਵਾਂ ਪਰਤਾਪੁ ॥੧॥ ਰਹਾਉ ॥ | ji-o jaanhu ti-o rakhahu gusaa-ee paykh jeevaa^N partaap. \|\|1\|\| rahaa-o. | As You see fit, You save us, O Lord of the World. Beholding Your Glorious Grandeur, I live. \|\|1\|\|Pause\|\| |
| ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ ॥ | gur updays saaDh kee sangat binsi-o sagal santaap. | Through the Guru's Instruction, and the Saadh Sangat, the Company of the Holy, all sorrow and suffering is taken away. |
| ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ ॥੧॥ | mitar satar paykh samat beechaari-o sagal sambhaakhan jaap. \|\|1\|\| | I look upon friend and enemy alike; all that I speak is the Lord's meditation. \|\|1\|\| |
| ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ ਬਿਸਮ ਭਏ ਬਿਸਮਾਦ ॥ | tapat bujhee seetal aaghaanay sun anhad bisam bha-ay bismaad. | The fire within me is quenched; I am cool, calm and tranquil. Hearing the unstruck celestial melody, I am wonder-struck and amazed. |
| ਅਨਦੁ ਭਇਆ ਨਾਨਕ ਮਨਿ ਸਾਚਾ ਪੂਰਨ ਪੂਰੇ ਨਾਦ ॥੨॥੪੬॥੬੯॥ | anad bha-i-aa naanak man saachaa pooran pooray naad. \|\|2\|\|46\|\|69\|\| | I am in ecstasy, O Nanak, and my mind is filled with Truth, through the perfect perfection of the Sound-current of the Naad. \|\|2\|\|46\|\|69\|\| |

**ji-o jaanhu ti-o raakh har parabh tayri-aa**

| | | |
|---|---|---|
| ਜੈਤਸਰੀ ਮਹਲਾ ੫ ਘਰ ੨ ॥ ਛੰਤ ॥ (708-9) | jaitsaree mehlaa 5 ghar 2. chhant. | Jaitsree, Fifth Mehl, Second House: Chhant: |
| ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥ | ji-o jaanhu ti-o raakh har parabh tayri-aa. | Save me, any way You can; O Lord God, I am Yours. |
| ਕੇਤੇ ਗਨਉ ਅਸੰਖ ਅਵਗਣ ਮੇਰਿਆ ॥ | kaytay gan-o asaNkh avgan mayri-aa. | My demerits are uncountable; how many of them should I count? |
| ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ ॥ | asaNkh avgan khatay fayray nitparat sad bhoolee-ai. | The sins and crimes I committed are countless; day by day, I continually make mistakes. |
| ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ ॥ | moh magan bikraal maa-i-aa ta-o parsaadee ghoolee-ai. | I am intoxicated by emotional attachment to Maya, the treacherous one; by Your Grace alone can I be saved. |
| ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ ॥ | look karat bikaar bikh-rhay parabh nayr hoo tay nayri-aa. | Secretly, I commit hideous sins of corruption, even though God is the nearest of the near. |
| ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥੧॥ | binvant naanak da-i-aa Dhaarahu kaadh bhavjal fayri-aa. \|\|1\|\| | Prays Nanak, shower me with Your Mercy, Lord, and lift me up, out of the whirlpool of the terrifying world-ocean. \|\|1\|\| |
| ਸਲੋਕੁ ॥ | salok. | Shalok: |
| ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ ॥ | nirat na pavai asaNkh gun oochaa parabh kaa naa-o. | Countless are His virtues; they cannot be enumerated. God's Name is lofty and exalted. |
| ਨਾਨਕ ਕੀ ਬੇਨੰਤੀਆ ਮਿਲੈ ਨਿਥਾਵੇ ਥਾਉ ॥੨॥ | naanak kee banantee-aa milai nithaavay thaa-o. \|\|2\|\| | This is Nanak's humble prayer, to bless the homeless with a home. \|\|2\|\| |
| ਛੰਤੁ ॥ | chhant. | Chhant: |
| ਦੂਸਰ ਨਾਹੀ ਠਾਉ ਕਾ ਪਹਿ ਜਾਈਐ ॥ | doosar naahee thaa-o kaa peh jaa-ee-ai. | There is no other place at all - where else should I go? |
| ਆਠ ਪਹਰ ਕਰ ਜੋੜਿ ਸੋ ਪ੍ਰਭੁ ਧਿਆਈਐ ॥ | aath pahar kar jorh so parabh Dhi-aa-ee-ai. | Twenty-four hours a day, with my palms pressed together, I meditate on God. |
| ਧਿਆਇ ਸੋ ਪ੍ਰਭੁ ਸਦਾ ਅਪੁਨਾ ਮਨਹਿ ਚਿੰਦਿਆ ਪਾਈਐ ॥ | Dhi-aa-ay so parabh sadaa apunaa maneh chindi-aa paa-ee-ai. | Meditating forever on my God, I receive the fruits of my mind's desires. |
| ਤਜਿ ਮਾਨ ਮੋਹੁ ਵਿਕਾਰੁ ਦੂਜਾ ਏਕ ਸਿਉ ਲਿਵ ਲਾਈਐ ॥ | taj maan moh vikaar doojaa ayk si-o liv laa-ee-ai. | Renouncing pride, attachment, corruption and duality, I lovingly center my attention on the One Lord. |

| ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ ॥ | arap man tan parabhoo aagai aap sagal mitaa-ee-ai. | Dedicate your mind and body to God; eradicate all your self-conceit. |
|---|---|---|
| ਬਿਨਵੰਤਿ ਨਾਨਕੁ ਧਾਰਿ ਕਿਰਪਾ ਸਾਚਿ ਨਾਮਿ ਸਮਾਈਐ ॥੨॥ | binvant naanak Dhaar kirpaa saach naam samaa-ee-ai. \|\|2\|\| | Prays Nanak, shower me with Your mercy, Lord, that I may be absorbed in Your True Name. \|\|2\|\| |
| ਸਲੋਕੁ ॥ | salok. | Shalok: |
| ਰੇ ਮਨ ਤਾ ਕਉ ਧਿਆਈਐ ਸਭ ਬਿਧਿ ਜਾ ਕੈ ਹਾਥਿ ॥ | ray man taa ka-o Dhi-aa-ee-ai sabh biDh jaa kai haath. | O mind, meditate on the One, who holds everything in His hands. |
| ਰਾਮ ਨਾਮ ਧਨੁ ਸੰਚੀਐ ਨਾਨਕ ਨਿਬਹੈ ਸਾਥਿ ॥੩॥ | raam naam Dhan sanchee-ai naanak nibhai saath. \|\|3\|\| | Gather the wealth of the Lord's Name; O Nanak, it shall always be with You. \|\|3\|\| |
| ਛੰਤੁ ॥ | chhant. | Chhant: |
| ਸਾਥੀਅੜਾ ਪ੍ਰਭੁ ਏਕੁ ਦੂਸਰ ਨਾਹਿ ਕੋਇ ॥ | saathee-arhaa parabh ayk doosar naahi ko-ay. | God is our only True Friend; there is not any other. |
| ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ ॥ | thaan thanantar aap jal thal poor so-ay. | In the places and interspaces, in the water and on the land, He Himself is pervading everywhere. |
| ਜਲਿ ਥਲਿ ਮਹੀਅਲਿ ਪੂਰਿ ਰਹਿਆ ਸਰਬ ਦਾਤਾ ਪ੍ਰਭੁ ਧਨੀ ॥ | jal thal mahee-al poor rahi-aa sarab daataa parabh Dhanee. | He is totally permeating the water, the land and the sky; God is the Great Giver, the Lord and Master of all. |
| ਗੋਪਾਲ ਗੋਬਿੰਦ ਅੰਤੁ ਨਾਹੀ ਬੇਅੰਤ ਗੁਣ ਤਾ ਕੇ ਕਿਆ ਗਨੀ ॥ | gopaal gobind ant naahee bay-ant gun taa kay ki-aa ganee. | The Lord of the world, the Lord of the universe has no limit; His Glorious Virtues are unlimited - how can I count them? |
| ਭਜੁ ਸਰਣਿ ਸੁਆਮੀ ਸੁਖਹ ਗਾਮੀ ਤਿਸੁ ਬਿਨਾ ਅਨ ਨਾਹਿ ਕੋਇ ॥ | bhaj saran su-aamee sukhah gaamee tis binaa an naahi ko-ay. | I have hurried to the Sanctuary of the Lord Master, the Bringer of peace; without Him, there is no other at all. |
| ਬਿਨਵੰਤਿ ਨਾਨਕ ਦਇਆ ਧਾਰਹੁ ਤਿਸੁ ਪਰਾਪਤਿ ਨਾਮੁ ਹੋਇ ॥੩॥ | binvant naanak da-i-aa Dhaarahu tis paraapat naam ho-ay. \|\|3\|\| | Prays Nanak, that being, unto whom the Lord shows mercy - he alone obtains the Naam. \|\|3\|\| |
| ਸਲੋਕੁ ॥ | salok. | Shalok: |
| ਚਿਤਿ ਜਿ ਚਿਤਵਿਆ ਸੋ ਮੈ ਪਾਇਆ ॥ | chit je chitvi-aa so mai paa-i-aa. | Whatever I wish for, that I receive. |
| ਨਾਨਕ ਨਾਮੁ ਧਿਆਇ ਸੁਖ ਸਬਾਇਆ ॥੪॥ | naanak naam Dhi-aa-ay sukh sabaa-i-aa. \|\|4\|\| | Meditating on the Naam, the Name of the Lord, Nanak has found total peace. \|\|4\|\| |
| ਛੰਤੁ ॥ | chhant. | Chhant: |
| ਅਬ ਮਨੁ ਛੂਟਿ ਗਇਆ ਸਾਧੂ ਸੰਗਿ ਮਿਲੇ ॥ | ab man chhoot ga-i-aa saaDhoo sang milay. | My mind is now emancipated; I have joined the Saadh Sangat, the Company of the Holy. |

| ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ ॥੨॥ | naanak bikham suhaylaa taree-ai jaa aavai gur sarnaa-ee. \|\|2\|\| | O Nanak, one easily crosses over the terrifying world-ocean, when he comes to the Sanctuary of the Guru. \|\|2\|\| |
|---|---|---|
| ਮੇਰਾ ਠਾਕੁਰੋ ਠਾਕੁਰੁ ਨੀਕਾ ਅਗਮ ਅਥਾਹਾ ਰਾਮ ॥ | mayraa thaakuro thaakur neekaa agam athaahaa raam. | My Lord, my Lord Master is sublime, unapproachable and unfathomable. |
| ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ ਸਤਿਗੁਰ ਸਾਹਾ ਰਾਮ ॥ | har poojee har poojee chaahee mayray satgur saahaa raam. | The wealth of the Lord - I seek the wealth of the Lord, from my True Guru, the Divine Banker. |
| ਹਰਿ ਪੂਜੀ ਚਾਹੀ ਨਾਮੁ ਬਿਸਾਹੀ ਗੁਣ ਗਾਵੈ ਗੁਣ ਭਾਵੈ ॥ | har poojee chaahee naam bisaahee gun gaavai gun bhaavai. | I seek the wealth of the Lord, to purchase the Naam; I sing and love the Glorious Praises of the Lord. |
| ਨੀਦ ਭੂਖ ਸਭ ਪਰਹਰਿ ਤਿਆਗੀ ਸੁੰਨੇ ਸੁੰਨਿ ਸਮਾਵੈ ॥ | need bhookh sabh parhar ti-aagee sunnay sunn samaavai. | I have totally renounced sleep and hunger, and through deep meditation, I am absorbed into the Absolute Lord. |
| ਵਣਜਾਰੇ ਇਕ ਭਾਤੀ ਆਵਹਿ ਲਾਹਾ ਹਰਿ ਨਾਮੁ ਲੈ ਜਾਹੇ ॥ | vanjaaray ik bhaatee aavahi laahaa har naam lai jaahay. | The traders of one kind come and take away the Name of the Lord as their profit. |
| ਨਾਨਕ ਮਨੁ ਤਨੁ ਅਰਪਿ ਗੁਰ ਆਗੈ ਜਿਸੁ ਪ੍ਰਾਪਤਿ ਸੋ ਪਾਏ ॥੩॥ | naanak man tan arap gur aagai jis paraapat so paa-ay. \|\|3\|\| | O Nanak, dedicate your mind and body to the Guru; one who is so destined, attains it. \|\|3\|\| |
| ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥ | ratnaa ratan padaarath baho saagar bhari-aa raam. | The great ocean is full of the treasures of jewels upon jewels. |
| ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥ | banee gurbaanee laagay tin$^{H}$ hath charhi-aa raam. | Those who are committed to the Word of the Guru's Bani, see them come into their hands. |
| ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥ | gurbaanee laagay tin$^{H}$ hath charhi-aa nirmolak ratan apaaraa. | This priceless, incomparable jewel comes into the hands of those who are committed to the Word of the Guru's Bani. |
| ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥ | har har naam atolak paa-i-aa tayree bhagat bharay bhandaaraa. | They obtain the immeasurable Name of the Lord, Har, Har; their treasure is overflowing with devotional worship. |
| ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥ | samund virol sareer ham daykhi-aa ik vasat anoop dikhaa-ee. | I have churned the ocean of the body, and I have seen the incomparable thing come into view. |
| ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥੧॥੮॥ | gur govind govind guroo hai naanak bhayd na bhaa-ee. \|\|4\|\|1\|\|8\|\| | The Guru is God, and God is the Guru, O Nanak; there is no difference between the two, O Siblings of Destiny. \|\|4\|\|1\|\|8\|\| |

**jug maahi naam dulambh hai gurmukh paa-i-aa jaa-ay**

| ਗੂਜਰੀ ਮਹਲਾ ੩ ॥ (490-15) | goojree mehlaa 3. | Goojaree, Third Mehl: |
|---|---|---|
| ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ ॥ | jug maahi naam dulambh hai gurmukh paa-i-aa jaa-ay. | It is so difficult to obtain the Naam, the Name of the Lord, in this age; only the Gurmukh obtains it. |
| ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ ॥੧॥ | bin naavai mukat na hova-ee vaykhhu ko vi-upaa-ay. \|\|1\|\| | Without the Name, no one is liberated; let anyone make other efforts, and see. \|\|1\|\| |
| ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥ | balihaaree gur aapnay sad balihaarai jaa-o. | I am a sacrifice to my Guru; I am forever a sacrifice to Him. |
| ਸਤਿਗੁਰ ਮਿਲਿਐ ਹਰਿ ਮਨਿ ਵਸੈ ਸਹਜੇ ਰਹੈ ਸਮਾਇ ॥੧॥ ਰਹਾਉ ॥ | satgur mili-ai har man vasai sehjay rahai samaa-ay. \|\|1\|\| rahaa-o. | Meeting the True Guru, the Lord comes to dwell in the mind, and one remains absorbed in Him. \|\|1\|\|Pause\|\| |
| ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥ | jaa$^{N}$ bha-o paa-ay aapnaa bairaag upjai man aa-ay. | When God instills His fear, a balanced detachment springs up in the mind. |
| ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੨॥ | bairaagai tay har paa-ee-ai har si-o rahai samaa-ay. \|\|2\|\| | Through this detachment, the Lord is obtained, and one remains absorbed in the Lord. \|\|2\|\| |
| ਸੇਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ ॥ | say-ay mukat je man jineh fir Dhaat na laagai aa-ay. | He alone is liberated, who conquers his mind; Maya does not stick to him again. |
| ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ ॥੩॥ | dasvai du-aar rahat karay taribhavan sojhee paa-ay. \|\|3\|\| | He dwells in the Tenth Gate, and obtains the understanding of the three worlds. \|\|3\|\| |
| ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥ | naanak gur tay gur ho-i-aa vaykhhu tis kee rajaa-ay. | O Nanak, through the Guru, one becomes the Guru; behold, His Wondrous Will. |
| ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥੪॥੩॥੫॥ | ih kaaran kartaa karay jotee jot samaa-ay. \|\|4\|\|3\|\|5\|\| | This deed was done by the Creator Lord; one's light merges into the Light. \|\|4\|\|3\|\|5\|\| |

**jug jug bhagtaa kee rakh-daa aa-i-aa**

| ਭੈਰਉ ਮਹਲਾ ੩ ॥ (1133-10) | bhairo mehlaa 3. | Bhairao, Third Mehl: |
|---|---|---|
| ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ ॥ | aapay dait laa-ay ditay sant janaa ka-o aapay raakhaa so-ee. | The Lord Himself makes demons pursue the Saints, and He Himself saves them. |
| ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ ॥੧॥ | jo tayree sadaa sarnaa-ee tin man dukh na ho-ee. \|\|1\|\| | Those who remain forever in Your Sanctuary, O Lord - their minds are never touched by sorrow. \|\|1\|\| |
| ਜੁਗਿ ਜੁਗਿ ਭਗਤਾ ਕੀ ਰਖਦਾ ਆਇਆ ॥ | jug jug bhagtaa kee rakh-daa aa-i-aa. | In each and every age, the Lord saves the honor of His devotees. |
| ਦੈਤ ਪੁਤ੍ਰੁ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ ॥੧॥ ਰਹਾਉ ॥ | dait putar parahlaad gaa-itaree tarpan kichhoo na jaanai sabday mayl milaa-i-aa. \|\|1\|\| rahaa-o. | Prahlaad, the demon's son, knew nothing of the Hindu morning prayer, the Gayatri, and nothing about ceremonial water-offerings to his ancestors; but through the Word of the Shabad, he was united in the Lord's Union. \|\|1\|\|Pause\|\| |
| ਅਨਦਿਨੁ ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ ॥ | an-din bhagat karahi din raatee dubiDhaa sabday kho-ee. | Night and day, he performed devotional worship service, day and night, and through the Shabad, his duality was eradicated. |
| ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ ॥੨॥ | sadaa nirmal hai jo sach raatay sach vasi-aa man so-ee. \|\|2\|\| | Those who are imbued with Truth are immaculate and pure; the True Lord abides within their minds. \|\|2\|\| |
| ਮੂਰਖ ਦੂਬਿਧਾ ਪੜ੍ਹਹਿ ਮੂਲੁ ਨ ਪਛਾਣਹਿ ਬਿਰਥਾ ਜਨਮੁ ਗਵਾਇਆ ॥ | moorakh dubiDhaa parheh mool na pachhaaneh birthaa janam gavaa-i-aa. | The fools in duality read, but they do not understand anything; they waste their lives uselessly. |
| ਸੰਤ ਜਨਾ ਕੀ ਨਿੰਦਾ ਕਰਹਿ ਦੁਸਟੁ ਦੈਤੁ ਚਿੜਾਇਆ ॥੩॥ | sant janaa kee nindaa karahi dusat dait chirhaa-i-aa. \|\|3\|\| | The wicked demon slandered the Saint, and stirred up trouble. \|\|3\|\| |
| ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ ॥ | parahlaad dubiDhaa na parhai har naam na chhodai darai na kisai daa daraa-i-aa. | Prahlaad did not read in duality, and he did not abandon the Lord's Name; he was not afraid of any fear. |
| ਸੰਤ ਜਨਾ ਕਾ ਹਰਿ ਜੀਉ ਰਾਖਾ ਦੈਤੈ ਕਾਲੁ ਨੇੜਾ ਆਇਆ ॥੪॥ | sant janaa kaa har jee-o raakhaa daitai kaal nayrhaa aa-i-aa. \|\|4\|\| | The Dear Lord became the Savior of the Saint, and the demonic Death could not even approach him. \|\|4\|\| |
| ਆਪਣੀ ਪੈਜ ਆਪੇ ਰਾਖੈ ਭਗਤਾਂ ਦੇਇ ਵਡਿਆਈ ॥ | aapnee paij aapay raakhai bhagtaaN day-ay vadi-aa-ee. | The Lord Himself saved his honor, and blessed his devotee with glorious greatness. |
| ਨਾਨਕ ਹਰਣਾਖਸੁ ਨਖੀ ਬਿਦਾਰਿਆ ਅੰਧੈ ਦਰ ਕੀ ਖਬਰਿ ਨ ਪਾਈ ॥੫॥੧੧॥੨੧॥ | naanak harnaakhas nakhee bidaari-aa anDhai dar kee khabar na paa-ee. \|\|5\|\|11\|\|21\|\| | O Nanak, Harnaakhash was torn apart by the Lord with His claws; the blind demon knew nothing of the Lord's Court. \|\|5\|\|11\|\|21\|\| |

**jay oh athsath tirath n$^{H}$aavai**

| | | |
|---|---|---|
| ਗੋਂਡ ਰਵਿਦਾਸ ਜੀਉ ॥ (875-11) | raag gond banee ravidaas jee-o | Raag Gond, The Word Of Ravi Daas Jee: |
| ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥ | jay oh athsath tirath n$^{H}$aavai. | Someone may bathe at the sixty-eight sacred shrines of pilgrimage, |
| ਜੇ ਓਹੁ ਦੁਆਦਸ ਸਿਲਾ ਪੂਜਾਵੈ ॥ | jay oh du-aadas silaa poojaavai. | and worship the twelve Shiva-lingam stones, |
| ਜੇ ਓਹੁ ਕੂਪ ਤਟਾ ਦੇਵਾਵੈ ॥ | jay oh koop tataa dayvaavai. | and dig wells and pools, |
| ਕਰੈ ਨਿੰਦ ਸਭ ਬਿਰਥਾ ਜਾਵੈ ॥੧॥ | karai nind sabh birthaa jaavai. \|\|1\|\| | but if he indulges in slander, then all of this is useless. \|\|1\|\| |
| ਸਾਧ ਕਾ ਨਿੰਦਕੁ ਕੈਸੇ ਤਰੈ ॥ | saaDh kaa nindak kaisay tarai. | How can the slanderer of the Holy Saints be saved? |
| ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥ | sarpar jaanhu narak hee parai. \|\|1\|\| rahaa-o. | Know for certain, that he shall go to hell. \|\|1\|\|Pause\|\| |
| ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ | jay oh garahan karai kulkhayt. | Someone may bathe at Kuruk-shaytra during a solar eclipse, |
| ਅਰਪੈ ਨਾਰਿ ਸੀਗਾਰ ਸਮੇਤਿ ॥ | arpai naar seegaar samayt. | and give his decorated wife in offering, |
| ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ | saglee simrit sarvanee sunai. | and listen to all the Simritees, |
| ਕਰੈ ਨਿੰਦ ਕਵਨੈ ਨਹੀ ਗੁਨੈ ॥੨॥ | karai nind kavnai nahee gunai. \|\|2\|\| | but if he indulges in slander, these are of no account. \|\|2\|\| |
| ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ | jay oh anik parsaad karaavai. | Someone may give countless feasts, |
| ਭੂਮਿ ਦਾਨ ਸੋਭਾ ਮੰਡਪਿ ਪਾਵੈ ॥ | bhoom daan sobhaa mandap paavai. | and donate land, and build splendid buildings; |
| ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ | apnaa bigaar biraa$^{N}$naa saa$^{N}$dhai. | he may neglect his own affairs to work for others, |
| ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥ | karai nind baho jonee haa$^{N}$dhai. \|\|3\|\| | but if he indulges in slander, he shall wander in countless incarnations. \|\|3\|\| |
| ਨਿੰਦਾ ਕਹਾ ਕਰਹੁ ਸੰਸਾਰਾ ॥ | nindaa kahaa karahu sansaaraa. | Why do you indulge in slander, O people of the world? |
| ਨਿੰਦਕ ਕਾ ਪਰਗਟਿ ਪਾਹਾਰਾ ॥ | nindak kaa pargat paahaaraa. | The emptiness of the slanderer is soon exposed. |
| ਨਿੰਦਕੁ ਸੋਧਿ ਸਾਧਿ ਬੀਚਾਰਿਆ ॥ | nindak soDh saaDh beechaari-aa. | I have thought, and determined the fate of the slanderer. |
| ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥੨॥੧੧॥੭॥੨॥੪੯॥ ਜੋੜੁ ॥ | kaho ravidaas paapee narak siDhaari-aa. \|\|4\|\|2\|\|11\|\|7\|\|2\|\|49\|\| jorh. | Says Ravi Daas, he is a sinner; he shall go to hell. \|\|4\|\|2\|\|11\|\|7\|\|2\|\|49\|\| Total\|\| |

**jay bhulee jay chukee saa-ee$^{N}$ bhee tahinjee kaadhee-aa**

| | | |
|---|---|---|
| ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ (761-6) | raag soohee mehlaa 5 asatpadee-aa ghar 10 kaafee | Raag Soohee, Fifth Mehl, Ashtapadees, Tenth House, Kaafee: |
| ਜੇ ਭੁਲੀ ਜੇ ਚੁਕੀ ਸਾਈਂ ਭੀ ਤਹਿੰਜੀ ਕਾਢੀਆ ॥ | jay bhulee jay chukee saa-ee$^{N}$ bhee tahinjee kaadhee-aa. | Even though I have made mistakes, and even though I have been wrong, I am still called Yours, O my Lord and Master. |
| ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ ॥੧॥ | jin$^{H}$aa nayhu doojaanay lagaa jhoor marahu say vaadhee-aa. \|\|1\|\| | Those who enshrine love for another, die regretting and repenting. \|\|1\|\| |
| ਹਉ ਨਾ ਛੋਡਉ ਕੰਤ ਪਾਸਰਾ ॥ | ha-o naa chhoda-o kant paasraa. | I shall never leave my Husband Lord's side. |
| ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥੧॥ ਰਹਾਉ ॥ | sadaa rangeelaa laal pi-aaraa ayhu mahinjaa aasraa. \|\|1\|\| rahaa-o. | My Beloved Lover is always and forever beautiful. He is my hope and inspiration. \|\|1\|\|Pause\|\| |
| ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥ | sajan toohai sain too mai tujh upar baho maanee-aa. | You are my Best Friend; You are my relative. I am so proud of You. |
| ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥੨॥ | jaa too andar taa sukhay too$^{N}$ nimaanee maanee-aa. \|\|2\|\| | And when You dwell within me, I am at peace. I am without honor - You are my honor. \|\|2\|\| |
| ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥ | jay too tuthaa kirpaa niDhaan naa doojaa vaykhaal. | And when You are pleased with me, O treasure of mercy, then I do not see any other. |
| ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥੩॥ | ayhaa paa-ee moo daat-rhee nit hirdai rakhaa samaal. \|\|3\|\| | Please grant me this blessing, that that I may forever dwell upon You and cherish You within my heart. \|\|3\|\| |
| ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥ | paav julaa-ee panDh ta-o nainee daras dikhaal. | Let my feet walk on Your Path, and let my eyes behold the Blessed Vision of Your Darshan. |
| ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥੪॥ | sarvanee sunee kahaanee-aa jay gur theevai kirpaal. \|\|4\|\| | With my ears, I will listen to Your Sermon, if the Guru becomes merciful to me. \|\|4\|\| |
| ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥ | kitee lakh karorh piree-ay rom na pujan tayri-aa. | Hundreds of thousands and millions do not equal even one hair of Yours, O my Beloved. |
| ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥੫॥ | too saahee hoo saahu ha-o kahi na sakaa gun tayri-aa. \|\|5\|\| | You are the King of kings; I cannot even describe Your Glorious Praises. \|\|5\|\| |
| ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ ॥ | sahee-aa ta-oo asa$^{N}$kh manjahu habh vaDhaanee-aa. | Your brides are countless; they are all greater than I am. |

| ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥੬॥ | hik bhoree nadar nihaal deh daras rang maanee-aa. \|\|6\|\| | Please bless me with Your Glance of Grace, even for an instant; please bless me with Your Darshan, that I may revel in Your Love. \|\|6\|\| |
|---|---|---|
| ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨ੍ਹਿ ਦੂਰੇ ॥ | jai dithay man Dheeree-ai kilvikh va$^{N}$njni$^{H}$ dooray. | Seeing Him, my mind is comforted and consoled, and my sins and mistakes are far removed. |
| ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥੭॥ | so ki-o visrai maa-o mai jo rahi-aa bharpooray. \|\|7\|\| | How could I ever forget Him, O my mother? He is permeating and pervading everywhere. \|\|7\|\| |
| ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥ | ho-ay nimaanee dheh pa-ee mili-aa sahj subhaa-ay. | In humility, I bowed down in surrender to Him, and He naturally met me. |
| ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥੮॥੧॥੪॥ | poorab likhi-aa paa-i-aa naanak sant sahaa-ay. \|\|8\|\|1\|\|4\|\| | I have received what was pre-ordained for me, O Nanak, with the help and assistance of the Saints. \|\|8\|\|1\|\|4\|\| |

**jay man chit aas rakheh har oopar taa man chinday anayk anayk fal paa-ee**

| ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧ ॥ (859-3) | raag gond cha-upday mehlaa 4 ghar 1. | Raag Gond, Chau-Padas, Fourth Mehl, First House: |
|---|---|---|
| ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥ | jay man chit aas rakheh har oopar taa man chinday anayk anayk fal paa-ee. | If, in his conscious mind, he places his hopes in the Lord, then he shall obtain the fruits of all the many desires of his mind. |
| ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥ | har jaanai sabh kichh jo jee-ay vartai parabh ghaali-aa kisai kaa ik til na gavaa-ee. | The Lord knows everything which happens to the soul. Not even an iota of one's effort goes to waste. |
| ਹਰਿ ਤਿਸ ਕੀ ਆਸ ਕੀਜੈ ਮਨ ਮੇਰੇ ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥੧॥ | har tis kee aas keejai man mayray jo sabh meh su-aamee rahi-aa samaa-ee. \|\|1\|\| | Place your hopes in the Lord, O my mind; the Lord and Master is pervading and permeating all. \|\|1\|\| |
| ਮੇਰੇ ਮਨ ਆਸਾ ਕਰਿ ਜਗਦੀਸ ਗੁਸਾਈ ॥ | mayray man aasaa kar jagdees gusaa-ee. | O my mind, place your hopes in the Lord of the World, the Master of the Universe. |
| ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ ਸਾ ਨਿਹਫਲ ਆਸ ਸਭ ਬਿਰਥੀ ਜਾਈ ॥੧॥ ਰਹਾਉ ॥ | jo bin har aas avar kaahoo kee keejai saa nihfal aas sabh birthee jaa-ee. \|\|1\|\| rahaa-o. | That hope which is placed in any other than the Lord - that hope is fruitless, and totally useless. \|\|1\|\|Pause\|\| |
| ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ ਮਤ ਤਿਸ ਕੀ ਆਸ ਲਗਿ ਜਨਮੁ ਗਵਾਈ ॥ | jo deesai maa-i-aa moh kutamb sabh mat tis kee aas lag janam gavaa-ee. | That which you can see, Maya, and all attachment to family - don't place your hopes in them, or your life will be wasted and lost. |
| ਇਨ੍ ਕੈ ਕਿਛੁ ਹਾਥਿ ਨਹੀ ਕਹਾ ਕਰਹਿ ਇਹਿ ਬਪੁੜੇ ਇਨ੍ ਕਾ ਵਾਹਿਆ ਕਛੁ ਨ ਵਸਾਈ ॥ | in[H] kai kichh haath nahee kahaa karahi ihi bapurhay in[H] kaa vaahi-aa kachh na vasaa-ee. | Nothing is in their hands; what can these poor creatures do? By their actions, nothing can be done. |
| ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ ॥੨॥ | mayray man aas kar har pareetam apunay kee jo tujh taarai tayraa kutamb sabh chhadaa-ee. \|\|2\|\| | O my mind, place your hopes in the Lord, your Beloved, who shall carry you across, and save your whole family as well. \|\|2\|\| |
| ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ ॥ | jay kichh aas avar karahi parmitree mat too[N] jaaneh tayrai kitai kamm aa-ee. | If you place your hopes in any other, in any friend other than the Lord, then you shall come to know that it is of no use at all. |

| | | |
|---|---|---|
| ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥ | ih aas parmitree bhaa-o doojaa hai khin meh jhooth binas sabh jaa-ee. | This hope placed in other friends comes from the love of duality. In an instant, it is gone; it is totally false. |
| ਮੇਰੇ ਮਨ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ ਜੋ ਤੇਰਾ ਘਾਲਿਆ ਸਭੁ ਥਾਇ ਪਾਈ ॥੩॥ | mayray man aasaa kar har pareetam saachay kee jo tayraa ghaali-aa sabh thaa-ay paa-ee. \|\|3\|\| | O my mind, place your hopes in the Lord, your True Beloved, who shall approve and reward you for all your efforts. \|\|3\|\| |
| ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ ॥ | aasaa mansaa sabh tayree mayray su-aamee jaisee too aas karaaveh taisee ko aas karaa-ee. | Hope and desire are all Yours, O my Lord and Master. As You inspire hope, so are the hopes held. |
| ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ ਐਸੀ ਮੇਰੈ ਸਤਿਗੁਰਿ ਬੂਝ ਬੁਝਾਈ ॥ | kichh kisee kai hath naahee mayray su-aamee aisee mayrai satgur boojh bujhaa-ee. | Nothing is in the hands of anyone, O my Lord and Master; such is the understanding the True Guru has given me to understand. |
| ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ ॥੪॥੧॥ | jan naanak kee aas too jaaneh har darsan daykh har darsan tariptaa-ee. \|\|4\|\|1\|\| | You alone know the hope of servant Nanak, O Lord; gazing upon the Blessed Vision of the Lord's Darshan, he is satisfied. \|\|4\|\|1\|\| |

**jay lorheh sadaa sukh bhaa-ee**

| ਬਸੰਤੁ ਮਹਲਾ ੫ ॥ (1182-5) | basant mehlaa 5. | Basant, Fifth Mehl: |
|---|---|---|
| ਤਿਸੁ ਤੂ ਸੇਵਿ ਜਿਨਿ ਤੂ ਕੀਆ ॥ | tis too sayv jin too kee-aa. | Serve the One who created You. |
| ਤਿਸੁ ਅਰਾਧਿ ਜਿਨਿ ਜੀਉ ਦੀਆ ॥ | tis araaDh jin jee-o dee-aa. | Worship the One who gave you life. |
| ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ ਨ ਲਾਗੈ ॥ | tis kaa chaakar hohi fir daan na laagai. | Become His servant, and you shall never again be punished. |
| ਤਿਸ ਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ ॥੧॥ | tis kee kar potdaaree fir dookh na laagai. \|\|1\|\| | Become His trustee, and you shall never again suffer sorrow. \|\|1\|\| |
| ਏਵਡ ਭਾਗ ਹੋਹਿ ਜਿਸੁ ਪ੍ਰਾਣੀ ॥ | ayvad bhaag hohi jis paraanee. | That mortal who is blessed with such great good fortune, |
| ਸੋ ਪਾਏ ਇਹੁ ਪਦੁ ਨਿਰਬਾਣੀ ॥੧॥ ਰਹਾਉ ॥ | so paa-ay ih pad nirbaanee. \|\|1\|\| rahaa-o. | attains this state of Nirvaanaa. \|\|1\|\|Pause\|\| |
| ਦੂਜੀ ਸੇਵਾ ਜੀਵਨੁ ਬਿਰਥਾ ॥ | doojee sayvaa jeevan birthaa. | Life is wasted uselessly in the service of duality. |
| ਕਛੂ ਨ ਹੋਈ ਹੈ ਪੂਰਨ ਅਰਥਾ ॥ | kachhoo na ho-ee hai pooran arthaa. | No efforts shall be rewarded, and no works brought to fruition. |
| ਮਾਣਸ ਸੇਵਾ ਖਰੀ ਦੁਹੇਲੀ ॥ | maanas sayvaa kharee duhaylee. | It is so painful to serve only mortal beings. |
| ਸਾਧ ਕੀ ਸੇਵਾ ਸਦਾ ਸੁਹੇਲੀ ॥੨॥ | saaDh kee sayvaa sadaa suhaylee. \|\|2\|\| | Service to the Holy brings lasting peace and bliss. \|\|2\|\| |
| ਜੇ ਲੋੜਹਿ ਸਦਾ ਸੁਖੁ ਭਾਈ ॥ | jay lorheh sadaa sukh bhaa-ee. | If you long for eternal peace, O Siblings of Destiny, |
| ਸਾਧੂ ਸੰਗਤਿ ਗੁਰਹਿ ਬਤਾਈ ॥ | saaDhoo sangat gureh bataa-ee. | then join the Saadh Sangat, the Company of the Holy; this is the Guru's advice. |
| ਊਹਾ ਜਪੀਐ ਕੇਵਲ ਨਾਮ ॥ | oohaa japee-ai kayval naam. | There, the Naam, the Name of the Lord, is meditated on. |
| ਸਾਧੂ ਸੰਗਤਿ ਪਾਰਗਰਾਮ ॥੩॥ | saaDhoo sangat paargraam. \|\|3\|\| | In the Saadh Sangat, you shall be emancipated. \|\|3\|\| |
| ਸਗਲ ਤਤ ਮਹਿ ਤਤੁ ਗਿਆਨੁ ॥ | sagal tat meh tat gi-aan. | Among all essences, this is the essence of spiritual wisdom. |
| ਸਰਬ ਧਿਆਨ ਮਹਿ ਏਕੁ ਧਿਆਨੁ ॥ | sarab Dhi-aan meh ayk Dhi-aan. | Among all meditations, meditation on the One Lord is the most sublime. |
| ਹਰਿ ਕੀਰਤਨ ਮਹਿ ਊਤਮ ਧੁਨਾ ॥ | har keertan meh ootam Dhunaa. | The Kirtan of the Lord's Praises is the ultimate melody. |
| ਨਾਨਕ ਗੁਰ ਮਿਲਿ ਗਾਇ ਗੁਨਾ ॥੪॥੮॥ | naanak gur mil gaa-ay gunaa. \|\|4\|\|8\|\| | Meeting with the Guru, Nanak sings the Glorious Praises of the Lord. \|\|4\|\|8\|\| |

**jay lorheh var baalrhee-ay taa gur charnee chit laa-ay raam**

| ਸੂਹੀ ਮਹਲਾ ੩ ॥ (771-10) | soohee mehlaa 3. | Shalok, Third Mehl: |
|---|---|---|
| ਜੇ ਲੋੜਹਿ ਵਰੁ ਬਾਲੜੀਏ ਤਾ ਗੁਰ ਚਰਣੀ ਚਿਤੁ ਲਾਏ ਰਾਮ ॥ | jay lorheh var baalrhee-ay taa gur charnee chit laa-ay raam. | If you long for your Husband Lord, O young and innocent bride, then focus your consciousness on the Guru's feet. |
| ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ ॥ | sadaa hoveh sohaaganee har jee-o marai na jaa-ay raam. | You shall be a happy soul bride of your Dear Lord forever; He does not die or leave. |
| ਹਰਿ ਜੀਉ ਮਰੈ ਨ ਜਾਏ ਗੁਰ ਕੈ ਸਹਜਿ ਸੁਭਾਏ ਸਾ ਧਨ ਕੰਤ ਪਿਆਰੀ ॥ | har jee-o marai na jaa-ay gur kai sahj subhaa-ay saa Dhan kant pi-aaree. | The Dear Lord does not die, and He does not leave; through the peaceful poise of the Guru, the soul bride becomes the lover of her Husband Lord. |
| ਸਚਿ ਸੰਜਮਿ ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ ॥ | sach sanjam sadaa hai nirmal gur kai sabad seegaaree. | Through truth and self-control, she is forever immaculate and pure; she is embellished with the Word of the Guru's Shabad. |
| ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਜਿਨਿ ਆਪੇ ਆਪੁ ਉਪਾਇਆ ॥ | mayraa parabh saachaa sad hee saachaa jin aapay aap upaa-i-aa. | My God is True, forever and ever; He Himself created Himself. |
| ਨਾਨਕ ਸਦਾ ਪਿਰੁ ਰਾਵੇ ਆਪਣਾ ਜਿਨਿ ਗੁਰ ਚਰਣੀ ਚਿਤੁ ਲਾਇਆ ॥੧॥ | naanak sadaa pir raavay aapnaa jin gur charnee chit laa-i-aa. \|\|1\|\| | O Nanak, she who focuses her consciousness on the Guru's feet, enjoys her Husband Lord. \|\|1\|\| |
| ਪਿਰੁ ਪਾਇਅੜਾ ਬਾਲੜੀਏ ਅਨਦਿਨੁ ਸਹਜੇ ਮਾਤੀ ਰਾਮ ॥ | pir paa-i-arhaa baalrhee-ay an-din sehjay maatee raam. | When the young, innocent bride finds her Husband Lord, she is automatically intoxicated with Him, night and day. |
| ਗੁਰਮਤੀ ਮਨਿ ਅਨਦੁ ਭਇਆ ਤਿਤੁ ਤਨਿ ਮੈਲੁ ਨ ਰਾਤੀ ਰਾਮ ॥ | gurmatee man anad bha-i-aa tit tan mail na raatee raam. | Through the Word of the Guru's Teachings, her mind becomes blissful, and her body is not tinged with filth at all. |
| ਤਿਤੁ ਤਨਿ ਮੈਲੁ ਨ ਰਾਤੀ ਹਰਿ ਪ੍ਰਭਿ ਰਾਤੀ ਮੇਰਾ ਪ੍ਰਭੁ ਮੇਲਿ ਮਿਲਾਏ ॥ | tit tan mail na raatee har parabh raatee mayraa parabh mayl milaa-ay. | Her body is not tinged with filth at all, and she is imbued with her Lord God; my God unites her in Union. |
| ਅਨਦਿਨੁ ਰਾਵੇ ਹਰਿ ਪ੍ਰਭੁ ਅਪਣਾ ਵਿਚਹੁ ਆਪੁ ਗਵਾਏ ॥ | an-din raavay har parabh apnaa vichahu aap gavaa-ay. | Night and day, she enjoys her Lord God; her egotism is banished from within. |
| ਗੁਰਮਤਿ ਪਾਇਆ ਸਹਜਿ ਮਿਲਾਇਆ ਅਪਣੇ ਪ੍ਰੀਤਮ ਰਾਤੀ ॥ | gurmat paa-i-aa sahj milaa-i-aa apnay pareetam raatee. | Through the Guru's Teachings, she easily finds and meets Him. She is imbued with her Beloved. |
| ਨਾਨਕ ਨਾਮੁ ਮਿਲੈ ਵਡਿਆਈ ਪ੍ਰਭੁ ਰਾਵੇ ਰੰਗਿ ਰਾਤੀ ॥੨॥ | naanak naam milai vadi-aa-ee parabh raavay rang raatee. \|\|2\|\| | O Nanak, through the Naam, the Name of the Lord, she obtains glorious greatness. She ravishes and enjoys her God; she is imbued with His Love. \|\|2\|\| |

| ਪਿਰੁ ਰਾਵੇ ਰੰਗਿ ਰਾਤੜੀਏ ਪਿਰ ਕਾ ਮਹਲੁ ਤਿਨ ਪਾਇਆ ਰਾਮ ॥ | pir raavay rang raat-rhee-ay pir kaa mahal tin paa-i-aa raam. | Ravishing her Husband Lord, she is imbued with His Love; she obtains the Mansion of His Presence. |
|---|---|---|
| ਸੋ ਸਹੋ ਅਤਿ ਨਿਰਮਲੁ ਦਾਤਾ ਜਿਨਿ ਵਿਚਹੁ ਆਪੁ ਗਵਾਇਆ ਰਾਮ ॥ | so saho at nirmal daataa jin vichahu aap gavaa-i-aa raam. | She is utterly immaculate and pure; the Great Giver banishes self-conceit from within her. |
| ਵਿਚਹੁ ਮੋਹੁ ਚੁਕਾਇਆ ਜਾ ਹਰਿ ਭਾਇਆ ਹਰਿ ਕਾਮਣਿ ਮਨਿ ਭਾਣੀ ॥ | vichahu moh chukaa-i-aa jaa har bhaa-i-aa har kaaman man bhaanee. | The Lord drives out attachment from within her, when it pleases Him. The soul bride becomes pleasing to the Lord's Mind. |
| ਅਨਦਿਨੁ ਗੁਣ ਗਾਵੈ ਨਿਤ ਸਾਚੇ ਕਥੇ ਅਕਥ ਕਹਾਣੀ ॥ | an-din gun gaavai nit saachay kathay akath kahaanee. | Night and day, she continually sings the Glorious Praises of the True Lord; she speaks the Unspoken Speech. |
| ਜੁਗ ਚਾਰੇ ਸਾਚਾ ਏਕੋ ਵਰਤੈ ਬਿਨੁ ਗੁਰ ਕਿਨੈ ਨ ਪਾਇਆ ॥ | jug chaaray saachaa ayko vartai bin gur kinai na paa-i-aa. | Throughout the four ages, the One True Lord is permeating and pervading; without the Guru, no one finds Him. |
| ਨਾਨਕ ਰੰਗਿ ਰਵੈ ਰੰਗਿ ਰਾਤੀ ਜਿਨਿ ਹਰਿ ਸੇਤੀ ਚਿਤੁ ਲਾਇਆ ॥੩॥ | naanak rang ravai rang raatee jin har saytee chit laa-i-aa. \|\|3\|\| | O Nanak, she revels in joy, imbued with His Love; she focuses her consciousness on the Lord. \|\|3\|\| |
| ਕਾਮਣਿ ਮਨਿ ਸੋਹਿਲੜਾ ਸਾਜਨ ਮਿਲੇ ਪਿਆਰੇ ਰਾਮ ॥ | kaaman man sohilrhaa saajan milay pi-aaray raam. | The mind of the soul bride is very happy, when she meets her Friend, her Beloved Lord. |
| ਗੁਰਮਤੀ ਮਨੁ ਨਿਰਮਲੁ ਹੋਆ ਹਰਿ ਰਾਖਿਆ ਉਰਿ ਧਾਰੇ ਰਾਮ ॥ | gurmatee man nirmal ho-aa har raakhi-aa ur Dhaaray raam. | Through the Guru's Teachings, her mind becomes immaculate; she enshrines the Lord within her heart. |
| ਹਰਿ ਰਾਖਿਆ ਉਰਿ ਧਾਰੇ ਅਪਨਾ ਕਾਰਜੁ ਸਵਾਰੇ ਗੁਰਮਤੀ ਹਰਿ ਜਾਤਾ ॥ | har raakhi-aa ur Dhaaray apnaa kaaraj savaaray gurmatee har jaataa. | Keeping the Lord enshrined within her heart, her affairs are arranged and resolved; through the Guru's Teachings, she knows her Lord. |
| ਪ੍ਰੀਤਮਿ ਮੋਹਿ ਲਇਆ ਮਨੁ ਮੇਰਾ ਪਾਇਆ ਕਰਮ ਬਿਧਾਤਾ ॥ | pareetam mohi la-i-aa man mayraa paa-i-aa karam biDhaataa. | My Beloved has enticed my mind; I have obtained the Lord, the Architect of Destiny. |
| ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਵਸਿਆ ਮੰਨਿ ਮੁਰਾਰੇ ॥ | satgur sayv sadaa sukh paa-i-aa har vasi-aa man muraaray. | Serving the True Guru, she finds lasting peace; the Lord, the Destroyer of pride, dwells in her mind. |
| ਨਾਨਕ ਮੇਲਿ ਲਈ ਗੁਰਿ ਅਪੁਨੈ ਗੁਰ ਕੈ ਸਬਦਿ ਸਵਾਰੇ ॥੪॥੫॥੬॥ | naanak mayl la-ee gur apunai gur kai sabad savaaray. \|\|4\|\|5\|\|6\|\| | O Nanak, she merges with her Guru, embellished and adorned with the Word of the Guru's Shabad. \|\|4\|\|5\|\|6\|\| |

**jay vad bhaag hoveh vad mayray jan mildi-aa^N dhil na laa-ee-ai**

| ਰਾਮਕਲੀ ਮਹਲਾ ੪ ॥ (881-13) | raamkalee mehlaa 4. | Raamkalee, Fourth Mehl: |
|---|---|---|
| ਜੇ ਵਡ ਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ ॥ | jay vad bhaag hoveh vad mayray jan mildi-aa^N dhil na laa-ee-ai. | If I am blessed with supreme high destiny, I will meet the humble servants of the Lord, without delay. |
| ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ ॥੧॥ | har jan amrit kunt sar neekay vadbhaagee tit naavaa-ee-ai. \|\|1\|\| | The Lord's humble servants are pools of ambrosial nectar; by great good fortune, one bathes in them. \|\|1\|\| |
| ਰਾਮ ਮੋ ਕਉ ਹਰਿ ਜਨ ਕਾਰੈ ਲਾਈਐ ॥ | raam mo ka-o har jan kaarai laa-ee-ai. | O Lord, let me work for the humble servants of the Lord. |
| ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥੧॥ ਰਹਾਉ ॥ | ha-o paanee pakhaa peesa-o sant aagai pag mal mal Dhoor mukh laa-ee-ai. \|\|1\|\| rahaa-o. | I carry water, wave the fan and grind the corn for them; I massage and wash their feet. I apply the dust of their feet to my forehead. \|\|1\|\|Pause\|\| |
| ਹਰਿ ਜਨ ਵਡੇ ਵਡੇ ਵਡ ਊਚੇ ਜੋ ਸਤਗੁਰ ਮੇਲਿ ਮਿਲਾਈਐ ॥ | har jan vaday vaday vad oochay jo satgur mayl milaa-ee-ai. | The Lord's humble servants are great, very great, the greatest and most exalted; they lead us to meet the True Guru. |
| ਸਤਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਗੁਰ ਪੁਰਖ ਧਿਆਈਐ ॥੨॥ | satgur jayvad avar na ko-ee mil satgur purakh Dhi-aa-ee-ai. \|\|2\|\| | No one else is as great as the True Guru; meeting the True Guru, I meditate on the Lord, the Primal Being. \|\|2\|\| |
| ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ ॥ | satgur saran paray tin paa-i-aa mayray thaakur laaj rakhaa-ee-ai. | Those who seek the Sanctuary of the True Guru find the Lord. My Lord and Master saves their honor. |
| ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ ॥੩॥ | ik apnai su-aa-ay aa-ay baheh gur aagai ji-o bagul samaaDh lagaa-ee-ai. \|\|3\|\| | Some come for their own purposes, and sit before the Guru; they pretend to be in Samaadhi, like storks with their eyes closed. \|\|3\|\| |
| ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੁ ਮੁਖਿ ਲਾਈਐ ॥ | bagulaa kaag neech kee sangat jaa-ay karang bikhoo mukh laa-ee-ai. | Associating with the wretched and the lowly, like the stork and the crow, is like feeding on a carcass of poison. |
| ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ ॥੪॥੪॥ | naanak mayl mayl parabh sangat mil sangat hans karaa-ee-ai. \|\|4\|\|4\|\| | Nanak: O God, unite me with the Sangat, the Congregation. United with the Sangat, I will become a swan. \|\|4\|\|4\|\| |

**jay vad bhaag hoveh vadbhaagee taa har har naam Dhi-aavai**

| | | |
|---|---|---|
| ਰਾਮਕਲੀ ਮਹਲਾ ੪ ਘਰੁ ੧ (880-11) | raamkalee mehlaa 4 ghar 1 | Raamkalee, Fourth Mehl, First House: |
| ਜੇ ਵਡ ਭਾਗ ਹੋਵਹਿ ਵਡਭਾਗੀ ਤਾ ਹਰਿ ਹਰਿ ਨਾਮੁ ਧਿਆਵੈ ॥ | jay vad bhaag hoveh vadbhaagee taa har har naam Dhi-aavai. | If someone is very fortunate, and is blessed with great high destiny, then he meditates on the Name of the Lord, Har, Har. |
| ਨਾਮੁ ਜਪਤ ਨਾਮੇ ਸੁਖੁ ਪਾਵੈ ਹਰਿ ਨਾਮੇ ਨਾਮਿ ਸਮਾਵੈ ॥੧॥ | naam japat naamay sukh paavai har naamay naam samaavai. \|\|1\|\| | Chanting the Naam, the Name of the Lord, he finds peace, and merges in the Naam. \|\|1\|\| |
| ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ ॥ | gurmukh bhagat karahu sad paraanee. | O mortal, as Gurmukh, worship the Lord in devotion forever. |
| ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥੧॥ ਰਹਾਉ ॥ | hirdai pargaas hovai liv laagai gurmat har har naam samaanee. \|\|1\|\| rahaa-o. | Your heart shall be illumined; through the Guru's Teachings, lovingly attune yourself to the Lord. You shall merge in the Name of the Lord, Har, Har. \|\|1\|\|Pause\|\| |
| ਹੀਰਾ ਰਤਨ ਜਵੇਹਰ ਮਾਣਕ ਬਹੁ ਸਾਗਰ ਭਰਪੂਰੁ ਕੀਆ ॥ | heeraa ratan javayhar maanak baho saagar bharpoor kee-aa. | The Great Giver is filled with diamonds, emeralds, rubies and pearls; |
| ਜਿਸੁ ਵਡ ਭਾਗੁ ਹੋਵੈ ਵਡ ਮਸਤਕਿ ਤਿਨਿ ਗੁਰਮਤਿ ਕਢਿ ਕਢਿ ਲੀਆ ॥੨॥ | jis vad bhaag hovai vad mastak tin gurmat kadh kadh lee-aa. \|\|2\|\| | one who has good fortune and great destiny inscribed upon his forehead, digs them out, by following the Guru's Teachings. \|\|2\|\| |
| ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥ | ratan javayhar laal har naamaa gur kaadh talee dikhlaa-i-aa. | The Lord's Name is the jewel, the emerald, the ruby; digging it out, the Guru has placed it in your palm. |
| ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ ॥੩॥ | bhaagheen manmukh nahee lee-aa tarin olai laakh chhapaa-i-aa. \|\|3\|\| | The unfortunate, self-willed manmukh does not obtain it; this priceless jewel remains hidden behind a curtain of straw. \|\|3\|\| |
| ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ ॥ | mastak bhaag hovai Dhur likhi-aa taa satgur sayvaa laa-ay. | If such pre-ordained destiny is written upon one's forehead, then the True Guru enjoins him to serve Him. |
| ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ ॥੪॥੧॥ | naanak ratan javayhar paavai Dhan Dhan gurmat har paa-ay. \|\|4\|\|1\|\| | O Nanak, then he obtains the jewel, the gem; blessed, blessed is that one who follows the Guru's Teachings, and finds the Lord. \|\|4\|\|1\|\| |

**jay vaylaa vakhat veechaaree-ai taa kit vaylaa bhagat ho-ay**

| ਸਿਰੀਰਾਗੁ ਮਹਲਾ ੩ ॥ (35-4) | sireeraag mehlaa 3. | Siree Raag, Third Mehl: |
|---|---|---|
| ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥ | jay vaylaa vakhat veechaaree-ai taa kit vaylaa bhagat ho-ay. | Consider the time and the moment-when should we worship the Lord? |
| ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥ | an-din naamay rati-aa sachay sachee so-ay. | Night and day, one who is attuned to the Name of the True Lord is true. |
| ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥ | ik til pi-aaraa visrai bhagat kinayhee ho-ay. | If someone forgets the Beloved Lord, even for an instant, what sort of devotion is that? |
| ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ ॥੧॥ | man tan seetal saach si-o saas na birthaa ko-ay. \|\|1\|\| | One whose mind and body are cooled and soothed by the True Lord-no breath of his is wasted. \|\|1\|\| |
| ਮੇਰੇ ਮਨ ਹਰਿ ਕਾ ਨਾਮੁ ਧਿਆਇ ॥ | mayray man har kaa naam Dhi-aa-ay. | O my mind, meditate on the Name of the Lord. |
| ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥੧॥ ਰਹਾਉ ॥ | saachee bhagat taa thee-ai jaa har vasai man aa-ay. \|\|1\|\| rahaa-o. | True devotional worship is performed when the Lord comes to dwell in the mind. \|\|1\|\|Pause\|\| |
| ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ ॥ | sehjay khaytee raahee-ai sach naam beej paa-ay. | With intuitive ease, cultivate your farm, and plant the Seed of the True Name. |
| ਖੇਤੀ ਜੰਮੀ ਅਗਲੀ ਮਨੂਆ ਰਜਾ ਸਹਜਿ ਸੁਭਾਇ ॥ | khaytee jammee aglee manoo-aa rajaa sahj subhaa-ay. | The seedlings have sprouted luxuriantly, and with intuitive ease, the mind is satisfied. |
| ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥ | gur kaa sabad amrit hai jit peetai tikh jaa-ay. | The Word of the Guru's Shabad is Ambrosial Nectar; drinking it in, thirst is quenched. |
| ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥੨॥ | ih man saachaa sach rataa sachay rahi-aa samaa-ay. \|\|2\|\| | This true mind is attuned to Truth, and it remains permeated with the True One. \|\|2\|\| |
| ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥ | aakhan vaykhan bolnaa sabday rahi-aa samaa-ay. | In speaking, in seeing and in words, remain immersed in the Shabad. |
| ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥ | banee vajee chahu jugee sacho sach sunaa-ay. | The Word of the Guru's Bani vibrates throughout the four ages. As Truth, it teaches Truth. |
| ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ ॥ | ha-umai mayraa reh ga-i-aa sachai la-i-aa milaa-ay. | Egotism and possessiveness are eliminated, and the True One absorbs them into Himself. |

| | | |
|---|---|---|
| ਤਿਨ ਕਉ ਮਹਲੁ ਹਦੂਰਿ ਹੈ ਜੋ ਸਚਿ ਰਹੇ ਲਿਵ ਲਾਇ ॥੩॥ | tin ka-o mahal hadoor hai jo sach rahay liv laa-ay. \|\|3\|\| | Those who remain lovingly absorbed in the True One see the Mansion of His Presence close at hand. \|\|3\|\| |
| ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥ | nadree naam Dhi-aa-ee-ai vin karmaa paa-i-aa na jaa-ay. | By His Grace, we meditate on the Naam, the Name of the Lord. Without His Mercy, it cannot be obtained. |
| ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ॥ | poorai bhaag satsangat lahai satgur bhaytai jis aa-ay. | Through perfect good destiny, one finds the Sat Sangat, the True Congregation, and one comes to meet the True Guru. |
| ਅਨਦਿਨੁ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ ॥ | an-din naamay rati-aa dukh bikhi-aa vichahu jaa-ay. | Night and day, remain attuned to the Naam, and the pain of corruption shall be dispelled from within. |
| ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ॥੪॥੨੨॥੫੫॥ | naanak sabad milaavrhaa naamay naam samaa-ay. \|\|4\|\|22\|\|55\|\| | O Nanak, merging with the Shabad through the Name, one is immersed in the Name. \|\|4\|\|22\|\|55\|\| |

**jaytaa samund saagar neer bhari-aa taytay a-ugan hamaaray**

| ਗਉੜੀ ਚੇਤੀ ਮਹਲਾ ੧ ॥ (156-9) | ga-orhee chaytee mehlaa 1. | Gauree Chaytee, First Mehl: |
|---|---|---|
| ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥ | kat kee maa-ee baap kat kayraa kidoo thaavhu ham aa-ay. | Who is our mother, and who is our father? Where did we come from? |
| ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ॥੧॥ | agan bimb jal bheetar nipjay kaahay kamm upaa-ay. \|\|1\|\| | We are formed from the fire of the womb within, and the bubble of water of the sperm. For what purpose are we created? \|\|1\|\| |
| ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥ | mayray saahibaa ka-un jaanai gun tayray. | O my Master, who can know Your Glorious Virtues? |
| ਕਹੇ ਨ ਜਾਨੀ ਅਉਗਣ ਮੇਰੇ ॥੧॥ ਰਹਾਉ ॥ | kahay na jaanee a-ugan mayray. \|\|1\|\| rahaa-o. | My own demerits cannot be counted. \|\|1\|\|Pause\|\| |
| ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥ | kaytay rukh birakh ham cheenay kaytay pasoo upaa-ay. | I took the form of so many plants and trees, and so many animals. |
| ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥੨॥ | kaytay naag kulee meh aa-ay kaytay pankh udaa-ay. \|\|2\|\| | Many times I entered the families of snakes and flying birds. \|\|2\|\| |
| ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥ | hat patan bij mandar bhannai kar choree ghar aavai. | I broke into the shops of the city and well-guarded palaces; stealing from them, I snuck home again. |
| ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥੩॥ | agahu daykhai pichhahu daykhai tujh tay kahaa chhapaavai. \|\|3\|\| | I looked in front of me, and I looked behind me, but where could I hide from You? \|\|3\|\| |
| ਤਟ ਤੀਰਥ ਹਮ ਨਵ ਖੰਡ ਦੇਖੇ ਹਟ ਪਟਣ ਬਾਜਾਰਾ ॥ | tat tirath ham nav khand daykhay hat patan baajaaraa. | I saw the banks of sacred rivers, the nine continents, the shops and bazaars of the cities. |
| ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ ॥੪॥ | lai kai takrhee tolan laagaa ghat hee meh vanjaaraa. \|\|4\|\| | Taking the scale, the merchant begins to weigh his actions within his own heart. \|\|4\|\| |
| ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥ | jaytaa samund saagar neer bhari-aa taytay a-ugan hamaaray. | As the seas and the oceans are overflowing with water, so vast are my own sins. |
| ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥ | da-i-aa karahu kichh mihar upaavhu dubday pathar taaray. \|\|5\|\| | Please, shower me with Your Mercy, and take pity upon me. I am a sinking stone - please carry me across! \|\|5\|\| |
| ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥ | jee-arhaa agan baraabar tapai bheetar vagai kaatee. | My soul is burning like fire, and the knife is cutting deep. |
| ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥੬॥੫॥੧੭॥ | paranvat naanak hukam pachhaanai sukh hovai din raatee. \|\|6\|\|5\|\|17\|\| | Prays Nanak, recognizing the Lord's Command, I am at peace, day and night. \|\|6\|\|5\|\|17\|\| |

**jaytay jatan karat tay doobay bhav saagar nahee taari-o ray**

| ਗਉੜੀ ਕਬੀਰ ਜੀਉ ॥ (335-12) | ga-orhee kabeer jee-o. | Gauree, Kabeer Jee-o: |
|---|---|---|
| ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ ॥ | jaytay jatan karat tay doobay bhav saagar nahee taari-o ray. | Those who try to do things by their own efforts are drowned in the terrifying world-ocean; they cannot cross over. |
| ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ ਮਨੁ ਜਾਰਿਓ ਰੇ ॥੧॥ | karam Dharam kartay baho sanjam aha[N]-buDh man jaari-o ray. \|\|1\|\| | Those who practice religious rituals and strict self-discipline - their egotistical pride shall consume their minds. \|\|1\|\| |
| ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ॥ | saas garaas ko daato thaakur so ki-o manhu bisaari-o ray. | Your Lord and Master has given you the breath of life and food to sustain you; Oh, why have you forgotten Him? |
| ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ ॥੧॥ ਰਹਾਉ ॥ | heeraa laal amol janam hai ka-udee badlai haari-o ray. \|\|1\|\| rahaa-o. | Human birth is a priceless jewel, which has been squandered in exchange for a worthless shell. \|\|1\|\|Pause\|\| |
| ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ॥ | tarisnaa tarikhaa bhookh bharam laagee hirdai naahi beechaari-o ray. | The thirst of desire and the hunger of doubt afflict you; you do not contemplate the Lord in your heart. |
| ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ ॥੨॥ | unmat maan hiri-o man maahee gur kaa sabad na Dhaari-o ray. \|\|2\|\| | Intoxicated with pride, you cheat yourself; you have not enshrined the Word of the Guru's Shabad within your mind. \|\|2\|\| |
| ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ ॥ | su-aad lubhat indree ras parayri-o mad ras lait bikaari-o ray. | Those who are deluded by sensual pleasures, who are tempted by sexual delights and enjoy wine are corrupt. |
| ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥੩॥ | karam bhaag santan sangaanay kaasat loh uDhaari-o ray. \|\|3\|\| | But those who, through destiny and good karma, join the Society of the Saints, float over the ocean, like iron attached to wood. \|\|3\|\| |
| ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ ॥ | Dhaavat jon janam bharam thaakay ab dukh kar ham haari-o ray. | I have wandered in doubt and confusion, through birth and reincarnation; now, I am so tired. I am suffering in pain and wasting away. |
| ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥੧॥੫॥੫੬॥ | kahi kabeer gur milat mahaa ras paraym bhagat nistaari-o ray. \|\|4\|\|1\|\|5\|\|56\|\| | Says Kabeer, meeting with the Guru, I have obtained supreme joy; my love and devotion have saved me. \|\|4\|\|1\|\|5\|\|56\|\| |

**jai kaaran bayd barahmai uchray sankar chhodee maa-i-aa**

| ਪ੍ਰਭਾਤੀ ਮਹਲਾ ੧ ॥ (1328-3) | parbhaatee mehlaa 1. | Prabhaatee, First Mehl: |
|---|---|---|
| ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥ | jai kaaran bayd barahmai uchray sankar chhodee maa-i-aa. | For His sake, Brahma uttered the Vedas, and Shiva renounced Maya. |
| ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ ॥੧॥ | jai kaaran siDh bha-ay udaasee dayvee maram na paa-i-aa. \|\|1\|\| | For His sake, the Siddhas became hermits and renunciates; even the gods have not realized His Mystery. \|\|1\|\| |
| ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ ॥ | baabaa man saachaa mukh saachaa kahee-ai taree-ai saachaa ho-ee. | O Baba, keep the True Lord in your mind, and utter the Name of the True Lord with your mouth; the True Lord will carry you across. |
| ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ॥੧॥ ਰਹਾਉ ॥ | dusman dookh na aavai nayrhai har mat paavai ko-ee. \|\|1\|\| rahaa-o. | Enemies and pain shall not even approach you; only a rare few realize the Wisdom of the Lord. \|\|1\|\|Pause\|\| |
| ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ ॥ | agan bimb pavnai kee banee teen naam kay daasaa. | Fire, water and air make up the world; these three are the slaves of the Naam, the Name of the Lord. |
| ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥ | tay taskar jo naam na layveh vaaseh kot panchaasaa. \|\|2\|\| | One who does not chant the Naam is a thief, dwelling in the fortress of the five thieves. \|\|2\|\| |
| ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥ | jay ko ayk karai changi-aa-ee man chit bahut bafaavai. | If someone does a good deed for someone else, he totally puffs himself up in his conscious mind. |
| ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥੩॥ | aytay gun aytee-aa chang-aa-ee-aa day-ay na pachhotaavai. \|\|3\|\| | The Lord bestows so many virtues and so much goodness; He does not ever regret it. \|\|3\|\| |
| ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ ॥ | tuDh saalaahan tin Dhan palai naanak kaa Dhan so-ee. | Those who praise You gather the wealth in their laps; this is Nanak's wealth. |
| ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ ॥੪॥੩॥ | jay ko jee-o kahai onaa ka-o jam kee talab na ho-ee. \|\|4\|\|3\|\| | Whoever shows respect to them is not summoned by the Messenger of Death. \|\|4\|\|3\|\| |

**jaisaa baalak bhaa-ay subhaa-ee lakh apraaDh kamaavai**

| ਸੋਰਠਿ ਮਹਲਾ ੫ ॥ (624-14) | sorath mehlaa 5. | Sorat'h, Fifth Mehl: |
|---|---|---|
| ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥ | ga-ee bahorh bandee chhorh nirankaar dukh-daaree. | The Restorer of what was taken away, the Liberator from captivity; the Formless Lord, the Destroyer of pain. |
| ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ ॥ | karam na jaanaa Dharam na jaanaa lobhee maa-i-aaDhaaree. | I do not know about karma and good deeds; I do not know about Dharma and righteous living. I am so greedy, chasing after Maya. |
| ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ ॥੧॥ | naam pari-o bhagat govind kaa ih raakho paij tumaaree. \|\|1\|\| | I go by the name of God's devotee; please, save this honor of Yours. \|\|1\|\| |
| ਹਰਿ ਜੀਉ ਨਿਮਾਣਿਆ ਤੂ ਮਾਣੁ ॥ | har jee-o nimaani-aa too maan. | O Dear Lord, You are the honor of the dishonored. |
| ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥ ਰਹਾਉ ॥ | nicheeji-aa cheej karay mayraa govind tayree kudrat ka-o kurbaan. rahaa-o. | You make the unworthy ones worthy, O my Lord of the Universe; I am a sacrifice to Your almighty creative power. \|\|Pause\|\| |
| ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥ | jaisaa baalak bhaa-ay subhaa-ee lakh apraaDh kamaavai. | Like the child, innocently making thousands of mistakes |
| ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥ | kar updays jhirhkay baho bhaatee bahurh pitaa gal laavai. | - his father teaches him, and scolds him so many times, but still, he hugs him close in his embrace. |
| ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨॥ | pichhlay a-ogun bakhas la-ay parabh aagai maarag paavai. \|\|2\|\| | Please forgive my past actions, God, and place me on Your path for the future. \|\|2\|\| |
| ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ॥ | har antarjaamee sabh biDh jaanai taa kis peh aakh sunaa-ee-ai. | The Lord, the Inner-knower, the Searcher of hearts, knows all about my state of mind; so who else should I go to and speak to? |
| ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥ | kahnai kathan na bheejai gobind har bhaavai paij rakhaa-ee-ai. | The Lord, the Lord of the Universe, is not pleased by mere recitation of words; if it is pleasing to His Will, He preserves our honor. |
| ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥੩॥ | avar ot mai saglee daykhee ik tayree ot rahaa-ee-ai. \|\|3\|\| | I have seen all other shelters, but Yours alone remains for me. \|\|3\|\| |
| ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ ॥ | ho-ay da-i-aal kirpaal parabh thaakur aapay sunai baynantee. | Becoming kind and compassionate, God the Lord and Master Himself listens to my prayer. |
| ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥ | pooraa satgur mayl milaavai sabh chookai man kee chintee. | He unites me in Union with the Perfect True Guru, and all the cares and anxieties of my mind are dispelled. |
| ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ ॥੪॥੧੨॥੬੨॥ | har har naam avkhad mukh paa-i-aa jan naanak sukh vasantee. \|\|4\|\|12\|\|62\|\| | The Lord, Har, Har, has placed the medicine of the Naam into my mouth; servant Nanak abides in peace. \|\|4\|\|12\|\|62\|\| |

**jaisee bhookhay pareet anaaj**

| ਭੈਰਉ ਨਾਮਦੇਉ ਜੀਉ ਘਰੁ ੨ (1164-12) | bhairo naamday-o jee-o ghar 2 | Bhairao, Naam Dayv Jee, Second House: |
|---|---|---|
| ਜੈਸੀ ਭੂਖੇ ਪ੍ਰੀਤਿ ਅਨਾਜ ॥ | jaisee bhookhay pareet anaaj. | As the hungry person loves food, |
| ਤ੍ਰਿਖਾਵੰਤ ਜਲ ਸੇਤੀ ਕਾਜ ॥ | tarikhaavaNt jal saytee kaaj. | and the thirsty person is obsessed with water, |
| ਜੈਸੀ ਮੂੜ ਕੁਟੰਬ ਪਰਾਇਣ ॥ | jaisee moorh kutamb paraa-in. | and as the fool is attached to his family |
| ਐਸੀ ਨਾਮੇ ਪ੍ਰੀਤਿ ਨਰਾਇਣ ॥੧॥ | aisee naamay pareet naraa-in. \|\|1\|\| | - just so, the Lord is very dear to Naam Dayv. \|\|1\|\| |
| ਨਾਮੇ ਪ੍ਰੀਤਿ ਨਾਰਾਇਣ ਲਾਗੀ ॥ | naamay pareet naaraa-in laagee. | Naam Dayv is in love with the Lord. |
| ਸਹਜ ਸੁਭਾਇ ਭਇਓ ਬੈਰਾਗੀ ॥੧॥ ਰਹਾਉ ॥ | sahj subhaa-ay bha-i-o bairaagee. \|\|1\|\| rahaa-o. | He has naturally and intuitively become detached from the world. \|\|1\|\|Pause\|\| |
| ਜੈਸੀ ਪਰ ਪੁਰਖਾ ਰਤ ਨਾਰੀ ॥ | jaisee par purkhaa rat naaree. | Like the woman who falls in love with another man, |
| ਲੋਭੀ ਨਰੁ ਧਨ ਕਾ ਹਿਤਕਾਰੀ ॥ | lobhee nar Dhan kaa hitkaaree. | and the greedy man who loves only wealth, |
| ਕਾਮੀ ਪੁਰਖ ਕਾਮਨੀ ਪਿਆਰੀ ॥ | kaamee purakh kaamnee pi-aaree. | and the sexually promiscuous man who loves women and sex, |
| ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥ | aisee naamay pareet muraaree. \|\|2\|\| | just so, Naam Dayv is in love with the Lord. \|\|2\|\| |
| ਸਾਈ ਪ੍ਰੀਤਿ ਜਿ ਆਪੇ ਲਾਏ ॥ | saa-ee pareet je aapay laa-ay. | But that alone is real love, which the Lord Himself inspires; |
| ਗੁਰ ਪਰਸਾਦੀ ਦੁਬਿਧਾ ਜਾਏ ॥ | gur parsaadee dubiDhaa jaa-ay. | by Guru's Grace, duality is eradicated. |
| ਕਬਹੁ ਨ ਤੂਟਸਿ ਰਹਿਆ ਸਮਾਇ ॥ | kabahu na tootas rahi-aa samaa-ay. | Such love never breaks; through it, the mortal remains merged in the Lord. |
| ਨਾਮੇ ਚਿਤੁ ਲਾਇਆ ਸਚਿ ਨਾਇ ॥੩॥ | naamay chit laa-i-aa sach naa-ay. \|\|3\|\| | Naam Dayv has focused his consciousness on the True Name. \|\|3\|\| |
| ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ | jaisee pareet baarik ar maataa. | Like the love between the child and its mother, |
| ਐਸਾ ਹਰਿ ਸੇਤੀ ਮਨੁ ਰਾਤਾ ॥ | aisaa har saytee man raataa. | so is my mind imbued with the Lord. |
| ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ | paranvai naamday-o laagee pareet. | Prays Naam Dayv, I am in love with the Lord. |
| ਗੋਬਿਦੁ ਬਸੈ ਹਮਾਰੈ ਚੀਤਿ ॥੪॥੧॥੭॥ | gobid basai hamaarai cheet. \|\|4\|\|1\|\|7\|\| | The Lord of the Universe abides within my consciousness. \|\|4\|\|1\|\|7\|\| |

**jaisee mai aavai khasam kee banee taisrhaa karee gi-aan vay laalo**

| ਤਿਲੰਗ ਮਹਲਾ ੧ ॥ (722-16) | tilang mehlaa 1. | Tilang, First Mehl: |
|---|---|---|
| ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ | jaisee mai aavai khasam kee banee taisrhaa karee gi-aan vay laalo. | As the Word of the Forgiving Lord comes to me, so do I express it, O Lalo. |
| ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥ | paap kee janj lai kaablahu Dhaa-i-aa joree mangai daan vay laalo. | Bringing the marriage party of sin, Babar has invaded from Kaabul, demanding our land as his wedding gift, O Lalo. |
| ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ | saram Dharam du-ay chhap khalo-ay koorh firai parDhaan vay laalo. | Modesty and righteousness both have vanished, and falsehood struts around like a leader, O Lalo. |
| ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥ | kaajee-aa baamnaa kee gal thakee agad parhai saitaan vay laalo. | The Qazis and the Brahmins have lost their roles, and Satan now conducts the marriage rites, O Lalo. |
| ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥ | musalmaanee-aa parheh kataybaa kasat meh karahi khudaa-ay vay laalo. | The Muslim women read the Koran, and in their misery, they call upon God, O Lalo. |
| ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥ | jaat sanaatee hor hidvaanee-aa ayhi bhee laykhai laa-ay vay laalo. | The Hindu women of high social status, and others of lowly status as well, are put into the same category, O Lalo. |
| ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥ | khoon kay sohilay gavee-ah naanak rat kaa kungoo paa-ay vay laalo. \|\|1\|\| | The wedding songs of murder are sung, O Nanak, and blood is sprinkled instead of saffron, O Lalo. \|\|1\|\| |
| ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥ | saahib kay gun naanak gaavai maas puree vich aakh masolaa. | Nanak sings the Glorious Praises of the Lord and Master in the city of corpses, and voices this account. |
| ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥ | jin upaa-ee rang ravaa-ee baithaa vaykhai vakh ikaylaa. | The One who created, and attached the mortals to pleasures, sits alone, and watches this. |
| ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥ | sachaa so saahib sach tapaavas sachrhaa ni-aa-o karayg masolaa. | The Lord and Master is True, and True is His justice. He issues His Commands according to His judgement. |
| ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥ | kaa-i-aa kaparh tuk tuk hosee hindusataan samaalsee bolaa. | The body-fabric will be torn apart into shreds, and then India will remember these words. |
| ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥ | aavan ath-tarai jaan sataanvai hor bhee uthsee marad kaa chaylaa. | Coming in seventy-eight (1521 A.D.), they will depart in ninety-seven (1540 A.D.), and then another disciple of man will rise up. |
| ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥ | sach kee banee naanak aakhai sach sunaa-isee sach kee baylaa. \|\|2\|\|3\|\|5\|\| | Nanak speaks the Word of Truth; he proclaims the Truth at this, the right time. \|\|2\|\|3\|\|5\|\| |

**jaisay go-il go-ilee taisay sansaaraa**

| ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥ (418-7) | aasaa kaafee mehlaa 1 ghar 8 asatpadee-aa. | Aasaa, Kaafee, First Mehl, Eighth House, Ashtapadees: |
|---|---|---|
| ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥ | jaisay go-il go-ilee taisay sansaaraa. | As the shepherd is in the field for only a short time, so is one in the world. |
| ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥੧॥ | koorh kamaaveh aadmee baaNDheh ghar baaraa. \|\|1\|\| | Practicing falsehood, they build their homes. \|\|1\|\| |
| ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ ਰਹਾਉ ॥ | jaagahu jaagahu sootiho chali-aa vanjaaraa. \|\|1\|\| rahaa-o. | Wake up! Wake up! O sleepers, see that the travelling merchant is leaving. \|\|1\|\|Pause\|\| |
| ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥ | neet neet ghar baaNDhee-ah jay rahnaa ho-ee. | Go ahead and build your houses, if you think you will stay here forever and ever. |
| ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥੨॥ | pind pavai jee-o chalsee jay jaanai ko-ee. \|\|2\|\| | The body shall fall, and the soul shall depart; if only they knew this. \|\|2\|\| |
| ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥ | ohee ohee ki-aa karahu hai hosee so-ee. | Why do you cry out and mourn for the dead? The Lord is, and shall always be. |
| ਤੁਮ ਰੋਵਹੁਗੇ ਓਸ ਨੋ ਤੁਮ੍ ਕਉ ਕਉਣੁ ਰੋਈ ॥੩॥ | tum rovhugay os no tumH ka-o ka-un ro-ee. \|\|3\|\| | You mourn for that person, but who will mourn for you? \|\|3\|\| |
| ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥ | DhanDhaa pitihu bhaa-eeho tumH koorh kamaavahu. | You are engrossed in worldly entanglements, O Siblings of Destiny, and you are practicing falsehood. |
| ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ ॥੪॥ | oh na sun-ee kat hee tumH lok sunavhu. \|\|4\|\| | The dead person does not hear anything at all; your cries are heard only by other people. \|\|4\|\| |
| ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥ | jis tay sutaa naankaa jaagaa-ay so-ee. | Only the Lord, who causes the mortal to sleep, O Nanak, can awaken him again. |
| ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥੫॥ | jay ghar boojhai aapnaa taaN need na ho-ee. \|\|5\|\| | One who understands his true home, does not sleep. \|\|5\|\| |
| ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥ | jay chaldaa lai chali-aa kichh sampai naalay. | If the departing mortal can take his wealth with him, |
| ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥ | taa Dhan sanchahu daykh kai boojhhu beechaaray. \|\|6\|\| | then go ahead and gather wealth yourself. See this, reflect upon it, and understand. \|\|6\|\| |

| | | |
|---|---|---|
| ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥ | vanaj karahu makhsood laihu mat pachhotaavahu. | Make your deals, and obtain the true merchandise, or else you shall regret it later. |
| ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥੭॥ | a-ugan chhodahu gun karahu aisay tat paraavahu. \|\|7\|\| | Abandon your vices, and practice virtue, and you shall obtain the essence of reality. \|\|7\|\| |
| ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥ | Dharam bhoom sat beej kar aisee kiras kamaavahu. | Plant the seed of Truth in the soil of Dharmic faith, and practice such farming. |
| ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥੮॥ | taa^N vaapaaree jaanee-ahu laahaa lai jaavhu. \|\|8\|\| | Only then will you be known as a merchant, if you take your profits with you. \|\|8\|\| |
| ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥ | karam hovai satgur milai boojhai beechaaraa. | If the Lord shows His Mercy, one meets the True Guru; contemplating Him, one comes to understand. |
| ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥੯॥ | naam vakhaanai sunay naam naamay bi-uhaaraa. \|\|9\|\| | Then, one chants the Naam, hears the Naam, and deals only in the Naam. \|\|9\|\| |
| ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ ॥ | ji-o laahaa totaa tivai vaat chaldee aa-ee. | As is the profit, so is the loss; this is the way of the world. |
| ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥੧੦॥੧੩॥ | jo tis bhaavai naankaa saa-ee vadi-aa-ee. \|\|10\|\|13\|\| | Whatever pleases His Will, O Nanak, is glory for me. \|\|10\|\|13\|\| |

**jo is maaray so-ee sooraa**

| ਗਉੜੀ ਮਹਲਾ ੫ ॥ (237-17) | ga-orhee mehlaa 5. | Gauree, Fifth Mehl: |
|---|---|---|
| ਜੋ ਇਸੁ ਮਾਰੇ ਸੋਈ ਸੂਰਾ ॥ | jo is maaray so-ee sooraa. | One who kills this is a spiritual hero. |
| ਜੋ ਇਸੁ ਮਾਰੇ ਸੋਈ ਪੂਰਾ ॥ | jo is maaray so-ee pooraa. | One who kills this is perfect. |
| ਜੋ ਇਸੁ ਮਾਰੇ ਤਿਸਹਿ ਵਡਿਆਈ ॥ | jo is maaray tiseh vadi-aa-ee. | One who kills this obtains glorious greatness. |
| ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ ॥੧॥ | jo is maaray tis kaa dukh jaa-ee. \|\|1\|\| | One who kills this is freed of suffering. \|\|1\|\| |
| ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥ | aisaa ko-ay je dubiDhaa maar gavaavai. | How rare is such a person, who kills and casts off duality. |
| ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ ਰਹਾਉ ॥ | iseh maar raaj jog kamaavai. \|\|1\|\| rahaa-o. | Killing it, he attains Raja Yoga, the Yoga of meditation and success. \|\|1\|\|Pause\|\| |
| ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥ | jo is maaray tis ka-o bha-o naahi. | One who kills this has no fear. |
| ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥ | jo is maaray so naam samaahi. | One who kills this is absorbed in the Naam. |
| ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ ॥ | jo is maaray tis kee tarisnaa bujhai. | One who kills this has his desires quenched. |
| ਜੋ ਇਸੁ ਮਾਰੇ ਸੁ ਦਰਗਹ ਸਿਝੈ ॥੨॥ | jo is maaray so dargeh sijhai. \|\|2\|\| | One who kills this is approved in the Court of the Lord. \|\|2\|\| |
| ਜੋ ਇਸੁ ਮਾਰੇ ਸੋ ਧਨਵੰਤਾ ॥ | jo is maaray so Dhanvantaa. | One who kills this is wealthy and prosperous. |
| ਜੋ ਇਸੁ ਮਾਰੇ ਸੋ ਪਤਿਵੰਤਾ ॥ | jo is maaray so pativantaa. | One who kills this is honorable. |
| ਜੋ ਇਸੁ ਮਾਰੇ ਸੋਈ ਜਤੀ ॥ | jo is maaray so-ee jatee. | One who kills this is truly a celibate. |
| ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥੩॥ | jo is maaray tis hovai gatee. \|\|3\|\| | One who kills this attains salvation. \|\|3\|\| |
| ਜੋ ਇਸੁ ਮਾਰੇ ਤਿਸ ਕਾ ਆਇਆ ਗਨੀ ॥ | jo is maaray tis kaa aa-i-aa ganee. | One who kills this - his coming is auspicious. |
| ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥ | jo is maaray so nihchal Dhanee. | One who kills this is steady and wealthy. |
| ਜੋ ਇਸੁ ਮਾਰੇ ਸੋ ਵਡਭਾਗਾ ॥ | jo is maaray so vadbhaagaa. | One who kills this is very fortunate. |
| ਜੋ ਇਸੁ ਮਾਰੇ ਸੁ ਅਨਦਿਨੁ ਜਾਗਾ ॥੪॥ | jo is maaray so an-din jaagaa. \|\|4\|\| | One who kills this remains awake and aware, night and day. \|\|4\|\| |
| ਜੋ ਇਸੁ ਮਾਰੇ ਸੁ ਜੀਵਨ ਮੁਕਤਾ ॥ | jo is maaray so jeevan muktaa. | One who kills this is Jivan Mukta, liberated while yet alive. |

| | | |
|---|---|---|
| ਜੋ ਇਸੁ ਮਾਰੇ ਤਿਸ ਕੀ ਨਿਰਮਲ ਜੁਗਤਾ ॥ | jo is maaray tis kee nirmal jugtaa. | One who kills this lives a pure lifestyle. |
| ਜੋ ਇਸੁ ਮਾਰੇ ਸੋਈ ਸੁਗਿਆਨੀ ॥ | jo is maaray so-ee sugi-aanee. | One who kills this is spiritually wise. |
| ਜੋ ਇਸੁ ਮਾਰੇ ਸੁ ਸਹਜ ਧਿਆਨੀ ॥੫॥ | jo is maaray so sahj Dhi-aanee. \|\|5\|\| | One who kills this meditates intuitively. \|\|5\|\| |
| ਇਸੁ ਮਾਰੀ ਬਿਨੁ ਥਾਇ ਨ ਪਰੈ ॥<br>ਕੋਟਿ ਕਰਮ ਜਾਪ ਤਪ ਕਰੈ ॥ | is maaree bin thaa-ay na parai.<br>kot karam jaap tap karai. | Without killing this, one is not acceptable, even though one may perform millions of rituals, chants and austerities. |
| ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥ | is maaree bin janam na mitai. | Without killing this, one does not escape the cycle of reincarnation. |
| ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ ॥੬॥ | is maaree bin jam tay nahee chhutai. \|\|6\|\| | Without killing this, one does not escape death. \|\|6\|\| |
| ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥ | is maaree bin gi-aan na ho-ee. | Without killing this, one does not obtain spiritual wisdom. |
| ਇਸੁ ਮਾਰੀ ਬਿਨੁ ਜੂਠਿ ਨ ਧੋਈ ॥ | is maaree bin jooth na Dho-ee. | Without killing this, one's impurity is not washed off. |
| ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥ | is maaree bin sabh kichh mailaa. | Without killing this, everything is filthy. |
| ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ ॥੭॥ | is maaree bin sabh kichh ja-ulaa. \|\|7\|\| | Without killing this, everything is a losing game. \|\|7\|\| |
| ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ ॥ | jaa ka-o bha-ay kirpaal kirpaa niDh. | When the Lord, the Treasure of Mercy, bestows His Mercy, |
| ਤਿਸੁ ਭਈ ਖਲਾਸੀ ਹੋਈ ਸਗਲ ਸਿਧਿ ॥ | tis bha-ee khalaasee ho-ee sagal siDh. | one obtains release, and attains total perfection. |
| ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥ | gur dubiDhaa jaa kee hai maaree. | One whose duality has been killed by the Guru, |
| ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥੮॥੫॥ | kaho naanak so barahm beechaaree. \|\|8\|\|5\|\| | says Nanak, contemplates God. \|\|8\|\|5\|\| |

**jo saahib tayrai man bhaavai**

| ਮਾਝ ਮਹਲਾ ੫ ॥ (100-7) | maajh mehlaa 5. | Maajh, Fifth Mehl: |
|---|---|---|
| ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥ | sifat saalaahan tayraa hukam rajaa-ee. | To praise You is to follow Your Command and Your Will. |
| ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥ | so gi-aan Dhi-aan jo tuDh bhaa-ee. | That which pleases You is spiritual wisdom and meditation. |
| ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥੧॥ | so-ee jap jo parabh jee-o bhaavai bhaanai poor gi-aanaa jee-o. \|\|1\|\| | That which pleases God is chanting and meditation; to be in harmony with His Will is perfect spiritual wisdom. \|\|1\|\| |
| ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥<br>ਜੋ ਸਾਹਿਬ ਤੇਰੈ ਮਨਿ ਭਾਵੈ ॥ | amrit naam tayraa so-ee gaavai.<br>jo saahib tayrai man bhaavai. | He alone sings Your Ambrosial Naam, who is pleasing to Your Mind, O my Lord and Master. |
| ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨੁ ਮਾਨਾ ਜੀਉ ॥੨॥ | tooN santan kaa sant tumaaray sant saahib man maanaa jee-o. \|\|2\|\| | You belong to the Saints, and the Saints belong to You. The minds of the Saints are attuned to You, O my Lord and Master. \|\|2\|\| |
| ਤੂੰ ਸੰਤਨ ਕੀ ਕਰਹਿ ਪ੍ਰਤਿਪਾਲਾ ॥ | tooN santan kee karahi partipaalaa. | You cherish and nurture the Saints. |
| ਸੰਤ ਖੇਲਹਿ ਤੁਮ ਸੰਗਿ ਗੋਪਾਲਾ ॥ | sant khayleh tum sang gopaalaa. | The Saints play with You, O Sustainer of the World. |
| ਅਪੁਨੇ ਸੰਤ ਤੁਧੁ ਖਰੇ ਪਿਆਰੇ ਤੂ ਸੰਤਨ ਕੇ ਪ੍ਰਾਨਾ ਜੀਉ ॥੩॥ | apunay sant tuDh kharay pi-aaray too santan kay paraanaa jee-o. \|\|3\|\| | Your Saints are very dear to You. You are the breath of life of the Saints. \|\|3\|\| |
| ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ ॥ | un santan kai mayraa man kurbaanay. | My mind is a sacrifice to those Saints who know You, |
| ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ ॥ | jin tooN jaataa jo tuDh man bhaanay. | and are pleasing to Your Mind. |
| ਤਿਨ ਕੈ ਸੰਗਿ ਸਦਾ ਸੁਖੁ ਪਾਇਆ ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥੪॥੧੩॥੨੦॥ | tin kai sang sadaa sukh paa-i-aa har ras naanak taripat aghaanaa jee-o. \|\|4\|\|13\|\|20\|\| | In their company I have found a lasting peace. Nanak is satisfied and fulfilled with the Sublime Essence of the Lord. \|\|4\|\|13\|\|20\|\| |

**jo hamree biDh hotee mayray satiguraa saa biDh tum har jaanhu aapay**

| ਗਉੜੀ ਬੈਰਾਗਣਿ ਮਹਲਾ ੪ ॥ (167-3) | ga-orhee bairaagan mehlaa 4. | Gauree Bairaagan, Fourth Mehl: |
|---|---|---|
| ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ ॥ | hamrai man chit har aas nit ki-o daykhaa har daras tumaaraa. | Within my conscious mind is the constant longing for the Lord. How can I behold the Blessed Vision of Your Darshan, Lord? |
| ਜਿਨਿ ਪ੍ਰੀਤਿ ਲਾਈ ਸੋ ਜਾਣਤਾ ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥ | jin pareet laa-ee so jaantaa hamrai man chit har bahut pi-aaraa. | One who loves the Lord knows this; the Lord is very dear to my conscious mind. |
| ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ ॥੧॥ | ha-o kurbaanee gur aapnay jin vichhurhi-aa mayli-aa mayraa sirjanhaaraa. \|\|1\|\| | I am a sacrifice to my Guru, who has re-united me with my Creator Lord; I was separated from Him for such a long time! \|\|1\|\| |
| ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥ | mayray raam ham paapee saran paray har du-aar. | O my Lord, I am a sinner; I have come to Your Sanctuary, and fallen at Your Door, Lord. |
| ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ ॥੧॥ ਰਹਾਉ ॥ | mat nirgun ham maylai kabahoo$^N$ apunee kirpaa Dhaar. \|\|1\|\|rahaa-o. | My intellect is worthless; I am filthy and polluted. Please shower me with Your Mercy sometime. \|\|1\|\|Pause\|\| |
| ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥ | hamray avgun bahut bahut hai baho baar baar har ganat na aavai. | My demerits are so many and numerous. I have sinned so many times, over and over again. O Lord, they cannot be counted. |
| ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥ | too$^N$ gunvantaa har har da-i-aal har aapay bakhas laihi har bhaavai. | You, Lord, are the Merciful Treasure of Virtue. When it pleases You, Lord, You forgive me. |
| ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿ ਨਾਮੁ ਛਡਾਵੈ ॥੨॥ | ham apraaDhee raakhay gur sangtee updays dee-o har naam chhadaavai. \|\|2\|\| | I am a sinner, saved only by the Company of the Guru. He has bestowed the Teachings of the Lord's Name, which saves me. \|\|2\|\| |
| ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ ॥ | tumray gun ki-aa kahaa mayray satiguraa jab gur bolah tab bisam ho-ay jaa-ay. | What Glorious Virtues of Yours can I describe, O my True Guru? When the Guru speaks, I am transfixed with wonder. |
| ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥ | ham jaisay apraaDhee avar ko-ee raakhai jaisay ham satgur raakh lee-ay chhadaa-ay. | Can anyone else save a sinner like me? The True Guru has protected and saved me. |

| | | |
|---|---|---|
| ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥੩॥ | too$^{N}$ gur pitaa too$^{N}$hai gur maataa too$^{N}$ gur banDhap mayraa sakhaa sakhaa-ay. \|\|3\|\| | O Guru, You are my father. O Guru, You are my mother. O Guru, You are my relative, companion and friend. \|\|3\|\| |
| ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥ | jo hamree biDh hotee mayray satiguraa saa biDh tum har jaanhu aapay. | My condition, O my True Guru - that condition, O Lord, is known only to You. |
| ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥ | ham rultay firtay ko-ee baat na poochh-taa gur satgur sang keeray ham thaapay. | I was rolling around in the dirt, and no one cared for me at all. In the Company of the Guru, the True Guru, I, the worm, have been raised up and exalted. |
| ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥੫॥੧੧॥੪੯॥ | Dhan Dhan guroo naanak jan kayraa jit mili-ai chookay sabh sog santaapay. \|\|4\|\|5\|\|11\|\|49\|\| | Blessed, blessed is the Guru of servant Nanak; meeting Him, all my sorrows and troubles have come to an end. \|\|4\|\|5\|\|11\|\|49\|\| |

**jo har sayveh sant bhagat tin kay sabh paap nivaaree**

| ਧਨਾਸਰੀ ਮਹਲਾ ੪ ਘਰੁ ੧ ਚਉਪਦੇ (666-14) | Dhanaasree mehlaa 4 ghar 1 cha-upday | Dhanaasaree, Fourth Mehl, First House, Chau-Padas: |
|---|---|---|
| ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ ॥ | jo har sayveh sant bhagat tin kay sabh paap nivaaree. | Those Saints and devotees who serve the Lord have all their sins washed away. |
| ਹਮ ਊਪਰਿ ਕਿਰਪਾ ਕਰਿ ਸੁਆਮੀ ਰਖੁ ਸੰਗਤਿ ਤੁਮ ਜੁ ਪਿਆਰੀ ॥੧॥ | ham oopar kirpaa kar su-aamee rakh sangat tum jo pi-aaree. \|\|1\|\| | Have Mercy on me, O Lord and Master, and keep me in the Sangat, the Congregation that You love. \|\|1\|\| |
| ਹਰਿ ਗੁਣ ਕਹਿ ਨ ਸਕਉ ਬਨਵਾਰੀ ॥ | har gun kahi na saka-o banvaaree. | I cannot even speak the Praises of the Lord, the Gardener of the world. |
| ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ ॥ ਰਹਾਉ ॥ | ham paapee paathar neer dubat kar kirpaa paakhan ham taaree. rahaa-o. | We are sinners, sinking like stones in water; grant Your Grace, and carry us stones across. \|\|Pause\|\| |
| ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥ | janam janam kay laagay bikh morchaa lag sangat saaDh savaaree. | The rust of poison and corruption from countless incarnations sticks to us; joining the Saadh Sangat, the Company of the Holy, it is cleaned away. |
| ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥੨॥ | ji-o kanchan baisantar taa-i-o mal kaatee katit utaaree. \|\|2\|\| | It is just like gold, which is heated in the fire, to remove the impurities from it. \|\|2\|\| |
| ਹਰਿ ਹਰਿ ਜਪਨੁ ਜਪਉ ਦਿਨੁ ਰਾਤੀ ਜਪਿ ਹਰਿ ਹਰਿ ਹਰਿ ਉਰਿ ਧਾਰੀ ॥ | har har japan japa-o din raatee jap har har har ur Dhaaree. | I chant the chant of the Name of the Lord, day and night; I chant the Name of the Lord, Har, Har, Har, and enshrine it within my heart. |
| ਹਰਿ ਹਰਿ ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਉਮੈ ਮਾਰੀ ॥੩॥ | har har har a-ukhaDh jag pooraa jap har har ha-umai maaree. \|\|3\|\| | The Name of the Lord, Har, Har, Har, is the most perfect medicine in this world; chanting the Name of the Lord, Har, Har, I have conquered my ego. \|\|3\|\| |
| ਹਰਿ ਹਰਿ ਅਗਮ ਅਗਾਧਿ ਬੋਧਿ ਅਪਰੰਪਰ ਪੁਰਖ ਅਪਾਰੀ ॥ | har har agam agaaDh boDh aprampar purakh apaaree. | The Lord, Har, Har, is unapproachable, of unfathomable wisdom, unlimited, all-powerful and infinite. |
| ਜਨ ਕਉ ਕ੍ਰਿਪਾ ਕਰਹੁ ਜਗਜੀਵਨ ਜਨ ਨਾਨਕ ਪੈਜ ਸਵਾਰੀ ॥੪॥੧॥ | jan ka-o kirpaa karahu jagjeevan jan naanak paij savaaree. \|\|4\|\|1\|\| | Show Mercy to Your humble servant, O Life of the world, and save the honor of servant Nanak. \|\|4\|\|1\|\| |

**jo kichh karai so-ee parabh maaneh o-ay raam naam rang raatay**

| ਸੂਹੀ ਮਹਲਾ ੫ ॥ (748-2) | soohee mehlaa 5. | Soohee, Fifth Mehl: |
|---|---|---|
| ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ ॥ | jo kichh karai so-ee parabh maaneh o-ay raam naam rang raatay. | Whatever God causes to happen is accepted, by those who are attuned to the Love of the Lord's Name. |
| ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ ॥੧॥ | tin[H] kee sobhaa sabhnee thaa-ee jin[H] parabh kay charan paraatay. \|\|1\|\| | Those who fall at the Feet of God are respected everywhere. \|\|1\|\| |
| ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥ | mayray raam har santaa jayvad na ko-ee. | O my Lord, no one is as great as the Lord's Saints. |
| ਭਗਤਾ ਬਣਿ ਆਈ ਪ੍ਰਭ ਅਪਨੇ ਸਿਉ ਜਲਿ ਥਲਿ ਮਹੀਅਲਿ ਸੋਈ ॥੧॥ ਰਹਾਉ ॥ | bhagtaa ban aa-ee parabh apnay si-o jal thal mahee-al so-ee. \|\|1\|\| rahaa-o. | The devotees are in harmony with their God; He is in the water, the land, and the sky. \|\|1\|\|Pause\|\| |
| ਕੋਟਿ ਅਪ੍ਰਾਧੀ ਸੰਤਸੰਗਿ ਉਧਰੈ ਜਮੁ ਤਾ ਕੈ ਨੇੜਿ ਨ ਆਵੈ ॥ | kot apraaDhee satsang uDhrai jam taa kai nayrh na aavai. | Millions of sinners have been saved in the Saadh Sangat, the Company of the Holy; the Messenger of Death does not even approach them. |
| ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ ਹਰਿ ਸਿਉ ਆਣਿ ਮਿਲਾਵੈ ॥੨॥ | janam janam kaa bichhurhi-aa hovai tin[H] har si-o aan milaavai. \|\|2\|\| | Those who have been separated from the Lord, for countless incarnations, are reunited with the Lord again. \|\|2\|\| |
| ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ ॥ | maa-i-aa moh bharam bha-o kaatai sant saran jo aavai. | Attachment to Maya, doubt and fear are eradicated, when one enters the Sanctuary of the Saints. |
| ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥੩॥ | jayhaa manorath kar aaraaDhay so santan tay paavai. \|\|3\|\| | Whatever wishes one harbors, are obtained from the Saints. \|\|3\|\| |
| ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ ॥ | jan kee mahimaa kaytak barna-o jo parabh apnay bhaanay. | How can I describe the glory of the Lord's humble servants? They are pleasing to their God. |
| ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ ॥੪॥੪॥੫੧॥ | kaho naanak jin satgur bhayti-aa say sabh tay bha-ay nikaanay. \|\|4\|\|4\|\|51\|\| | Says Nanak, those who meet the True Guru, become independent of all obligations. \|\|4\|\|4\|\|51\|\| |

**jo jan parmit parman jaanaa**

| ਗਉੜੀ ਕਬੀਰ ਜੀ ॥ (325-8) | ga-orhee kabeer jee. | Gauree, Kabeer Jee: |
|---|---|---|
| ਜੋ ਜਨ ਪਰਮਿਤਿ ਪਰਮਨੁ ਜਾਨਾ ॥ | jo jan parmit parman jaanaa. | He claims to know the Lord, who is beyond measure and beyond thought; |
| ਬਾਤਨ ਹੀ ਬੈਕੁੰਠ ਸਮਾਨਾ ॥੧॥ | baatan hee baikunth samaanaa. \|\|1\|\| | by mere words, he plans to enter heaven. \|\|1\|\| |
| ਨਾ ਜਾਨਾ ਬੈਕੁੰਠ ਕਹਾ ਹੀ ॥ | naa jaanaa baikunth kahaa hee. | I do not know where heaven is. |
| ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥੧॥ ਰਹਾਉ ॥ | jaan jaan sabh kaheh tahaa hee. \|\|1\|\| rahaa-o. | Everyone claims that he plans to go there. \|\|1\|\|Pause\|\| |
| ਕਹਨ ਕਹਾਵਨ ਨਹ ਪਤੀਅਈ ਹੈ ॥ | kahan kahaavan nah patee-a-ee hai. | By mere talk, the mind is not appeased. |
| ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ ॥੨॥ | ta-o man maanai jaa tay ha-umai ja-ee hai. \|\|2\|\| | The mind is only appeased, when egotism is conquered. \|\|2\|\| |
| ਜਬ ਲਗੁ ਮਨਿ ਬੈਕੁੰਠ ਕੀ ਆਸ ॥ | jab lag man baikunth kee aas. | As long as the mind is filled with the desire for heaven, |
| ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥੩॥ | tab lag ho-ay nahee charan nivaas. \|\|3\|\| | he does not dwell at the Lord's Feet. \|\|3\|\| |
| ਕਹੁ ਕਬੀਰ ਇਹ ਕਹੀਐ ਕਾਹਿ ॥ | kaho kabeer ih kahee-ai kaahi. | Says Kabeer, unto whom should I tell this? |
| ਸਾਧਸੰਗਤਿ ਬੈਕੁੰਠੈ ਆਹਿ ॥੪॥੧੦॥ | saaDhsangat baikunthay aahi. \|\|4\|\|10\|\| | The Saadh Sangat, the Company of the Holy, is heaven. \|\|4\|\|10\|\| |

**jo jan layhi khasam kaa naa-o**

| | | |
|---|---|---|
| ਗਉੜੀ ਕਬੀਰ ਜੀ ॥ (328-13) | ga-orhee kabeer jee. | Gauree, Kabeer Jee: |
| ਜੋ ਜਨ ਲੇਹਿ ਖਸਮ ਕਾ ਨਾਉ ॥ | jo jan layhi khasam kaa naa-o. | Who take the Name of their Lord and Master, |
| ਤਿਨ ਕੈ ਸਦ ਬਲਿਹਾਰੈ ਜਾਉ ॥੧॥ | tin kai sad balihaarai jaa-o. \|\|1\|\| | I am forever a sacrifice to those humble beings. \|\|1\|\| |
| ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ ॥ | so nirmal nirmal har gun gaavai. | Those who sing the Glorious Praises of the Pure Lord are pure. |
| ਸੋ ਭਾਈ ਮੇਰੈ ਮਨਿ ਭਾਵੈ ॥੧॥ ਰਹਾਉ ॥ | so bhaa-ee mayrai man bhaavai. \|\|1\|\| rahaa-o. | They are my Siblings of Destiny, so dear to my heart. \|\|1\|\|Pause\|\| |
| ਜਿਹ ਘਟ ਰਾਮੁ ਰਹਿਆ ਭਰਪੂਰਿ ॥ ਤਿਨ ਕੀ ਪਗ ਪੰਕਜ ਹਮ ਧੂਰਿ ॥੨॥ | jih ghat raam rahi-aa bharpoor. tin kee pag pankaj ham Dhoor. \|\|2\|\| | I am the dust of the lotus feet of those whose hearts are filled with the All-pervading Lord. \|\|2\|\| |
| ਜਾਤਿ ਜੁਲਾਹਾ ਮਤਿ ਕਾ ਧੀਰੁ ॥ | jaat julaahaa mat kaa Dheer. | I am a weaver by birth, and patient of mind. |
| ਸਹਜਿ ਸਹਜਿ ਗੁਣ ਰਮੈ ਕਬੀਰੁ ॥੩॥੨੬॥ | sahj sahj gun ramai kabeer. \|\|3\|\|26\|\| | Slowly, steadily, Kabeer chants the Glories of God. \|\|3\|\|26\|\| |

**jo jo kathai sunai har keertan taa kee durmat naas**

| ਕਾਨੜਾ ਮਹਲਾ ੫ ਘਰੁ ੩ (1300-9) | kaanrhaa mehlaa 5 ghar 3 | Kaanraa, Fifth Mehl, Third House: |
|---|---|---|
| ਕਥੀਐ ਸੰਤਸੰਗਿ ਪ੍ਰਭ ਗਿਆਨੁ ॥ | kathee-ai satsang parabh gi-aan. | Speak of God's Wisdom in the Sat Sangat, the True Congregation. |
| ਪੂਰਨ ਪਰਮ ਜੋਤਿ ਪਰਮੇਸੁਰ ਸਿਮਰਤ ਪਾਈਐ ਮਾਨੁ ॥੧॥ ਰਹਾਉ ॥ | pooran param jot parmaysur simrat paa-ee-ai maan. \|\|1\|\| rahaa-o. | Meditating in remembrance on the Perfect Supreme Divine Light, the Transcendent Lord God, honor and glory are obtained. \|\|1\|\|Pause\|\| |
| ਆਵਤ ਜਾਤ ਰਹੇ ਸ੍ਰਮ ਨਾਸੇ ਸਿਮਰਤ ਸਾਧੂ ਸੰਗਿ ॥ | aavat jaat rahay saram naasay simrat saaDhoo sang. | One's comings and goings in reincarnation cease, and suffering is dispelled, meditating in remembrance in the Saadh Sangat, the Company of the Holy. |
| ਪਤਿਤ ਪੁਨੀਤ ਹੋਹਿ ਖਿਨ ਭੀਤਰਿ ਪਾਰਬ੍ਰਹਮ ਕੈ ਰੰਗਿ ॥੧॥ | patit puneet hohi khin bheetar paarbarahm kai rang. \|\|1\|\| | Sinners are sanctified in an instant, in the love of the Supreme Lord God. \|\|1\|\| |
| ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸੁ ॥ | jo jo kathai sunai har keertan taa kee durmat naas. | Whoever speaks and listens to the Kirtan of the Lord's Praises is rid of evil-mindedness. |
| ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ ॥੨॥੧॥੧੨॥ | sagal manorath paavai naanak pooran hovai aas. \|\|2\|\|1\|\|12\|\| | All hopes and desires, O Nanak, are fulfilled. \|\|2\|\|1\|\|12\|\| |

**jo jo joonee aa-i-o tih tih urjhaa-i-o maanas janam sanjog paa-i-aa**

| ਧਨਾਸਰੀ ਮਃ ੫ ਘਰੁ ੬ ਅਸਟਪਦੀ (686-16) | Dhanaasree mehlaa 5 ghar 6 asatpadee | Dhanaasaree, Fifth Mehl, Sixth House, Ashtapadee: |
|---|---|---|
| ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ ਮਾਣਸ ਜਨਮੁ ਸੰਜੋਗਿ ਪਾਇਆ ॥ | jo jo joonee aa-i-o tih tih urjhaa-i-o maanas janam sanjog paa-i-aa. | Whoever is born into the world, is entangled in it; human birth is obtained only by good destiny. |
| ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ ਕਰਿ ਕਿਰਪਾ ਮੇਲਹੁ ਹਰਿ ਰਾਇਆ ॥੧॥ | taakee hai ot saaDh raakho day kar haath kar kirpaa maylhu har raa-i-aa. \|\|1\|\| | I look to Your support, O Holy Saint; give me Your hand, and protect me. By Your Grace, let me meet the Lord, my King. \|\|1\|\| |
| ਅਨਿਕ ਜਨਮ ਭ੍ਰਮਿ ਥਿਤਿ ਨਹੀ ਪਾਈ ॥ | anik janam bharam thit nahee paa-ee. | I wandered through countless incarnations, but I did not find stability anywhere. |
| ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥੧॥ ਰਹਾਉ ॥ | kara-o sayvaa gur laaga-o charan govind jee kaa maarag dayh jee bataa-ee. \|\|1\|\| rahaa-o. | I serve the Guru, and I fall at His feet, praying, "O Dear Lord of the Universe, please, show me the way."\|\|1\|\|Pause\|\| |
| ਅਨਿਕ ਉਪਾਵ ਕਰਉ ਮਾਇਆ ਕਉ ਬਚਿਤਿ ਧਰਉ ਮੇਰੀ ਮੇਰੀ ਕਰਤ ਸਦ ਹੀ ਵਿਹਾਵੈ ॥ | anik upaav kara-o maa-i-aa ka-o bachit Dhara-o mayree mayree karat sad hee vihaavai. | I have tried so many things to acquire the wealth of Maya, and to cherish it in my mind; I have passed my life constantly crying out, "Mine, mine!" |
| ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ ਰੰਗੁ ਲਾਵੈ ॥੨॥ | ko-ee aiso ray bhaytai sant mayree laahai sagal chint thaakur si-o mayraa rang laavai. \|\|2\|\| | Is there any such Saint, who would meet with me, take away my anxiety, and lead me to enshrine love for my Lord and Master. \|\|2\|\| |
| ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥ | parhay ray sagal bayd nah chookai man bhayd ik khin na Dheereh mayray ghar kay panchaa. | I have read all the Vedas, and yet the sense of separation in my mind still has not been removed; the five thieves of my house are not quieted, even for an instant. |
| ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥੩॥ | ko-ee aiso ray bhagat jo maa-i-aa tay rahat ik amrit naam mayrai ridai sinchaa. \|\|3\|\| | Is there any devotee, who is unattached to Maya, who may irrigate my mind with the Ambrosial Naam, the Name of the One Lord? \|\|3\|\| |
| ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥ | jaytay ray tirath naa-ay ahaN-buDh mail laa-ay ghar ko thaakur ik til na maanai. | In spite of the many places of pilgrimage for people to bathe in, their minds are still stained by their stubborn ego; the Lord Master is not pleased by this at all. |
| ਕਦਿ ਪਾਵਉ ਸਾਧਸੰਗੁ ਹਰਿ ਹਰਿ ਸਦਾ ਆਨੰਦੁ ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥੪॥ | kad paava-o saaDhsang har har sadaa aanand gi-aan anjan mayraa man isnaanai. \|\|4\|\| | When will I find the Saadh Sangat, the Company of the Holy? There, I shall be always in the ecstasy of the Lord, Har, Har, and my mind shall take its cleansing bath in the healing ointment of spiritual wisdom. \|\|4\|\| |

| ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ ਬਿਬੇਕਹੀਨ ਦੇਹੀ ਧੋਏ ॥ | sagal asram keenay manoo-aa nah pateenay bibaykheen dayhee Dho-ay. | I have followed the four stages of life, but my mind is not satisfied; I wash my body, but it is totally lacking in understanding. |
|---|---|---|
| ਕੋਈ ਪਾਈਐ ਰੇ ਪੁਰਖੁ ਬਿਧਾਤਾ ਪਾਰਬ੍ਰਹਮ ਕੈ ਰੰਗਿ ਰਾਤਾ ਮੇਰੇ ਮਨ ਕੀ ਦੁਰਮਤਿ ਮਲੁ ਖੋਏ ॥੫॥ | ko-ee paa-ee-ai ray purakh biDhaataa paarbarahm kai rang raataa mayray man kee durmat mal kho-ay. \|\|5\|\| | If only I could meet some devotee of the Supreme Lord God, imbued with the Lord's Love, who could eradicate the filthy evil-mindedness from my mind. \|\|5\|\| |
| ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ ਗਰਬਿ ਗਰਬਿ ਪੜੈ ਕਹੀ ਨ ਲੇਖੈ ॥ | karam Dharam jugtaa nimakh na hayt kartaa garab garab parhai kahee na laykhai. | One who is attached to religious rituals, does not love the Lord, even for an instant; he is filled with pride, and he is of no account. |
| ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ ॥੬॥ | jis bhaytee-ai safal moorat karai sadaa keerat gur parsaad ko-oo naytarahu paykhai. \|\|6\|\| | One who meets with the rewarding personality of the Guru, continually sings the Kirtan of the Lord's Praises. By Guru's Grace, such a rare one beholds the Lord with his eyes. \|\|6\|\| |
| ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥ | manhath jo kamaavai til na laykhai paavai bagul ji-o Dhi-aan laavai maa-i-aa ray Dhaaree. | One who acts through stubbornness is of no account at all; like a crane, he pretends to meditate, but he is still stuck in Maya. |
| ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ ਤਿਸੁ ਭੇਟੇ ਗਤਿ ਹੋਇ ਹਮਾਰੀ ॥੭॥ | ko-ee aiso ray sukhah daa-ee parabh kee kathaa sunaa-ee tis bhaytay gat ho-ay hamaaree. \|\|7\|\| | Is there any such Giver of peace, who can recite to me the sermon of God? Meeting him, I would be emancipated. \|\|7\|\| |
| ਸੁਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ ਗੁਰ ਕੈ ਸਬਦਿ ਮੇਰਾ ਮਨੁ ਰਾਤਾ ॥ | suparsan gopaal raa-ay kaatai ray banDhan maa-ay gur kai sabad mayraa man raataa. | When the Lord, my King, is totally pleased with me, He will break the bonds of Maya for me; my mind is imbued with the Word of the Guru's Shabad. |
| ਸਦਾ ਸਦਾ ਆਨੰਦੁ ਭੇਟਿਓ ਨਿਰਭੈ ਗੋਬਿੰਦੁ ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ ॥੮॥ | sadaa sadaa aanand bhayti-o nirbhai gobind sukh naanak laaDhay har charan paraataa. \|\|8\|\| | I am in ecstasy, forever and ever, meeting the Fearless Lord, the Lord of the Universe. Falling at the Lord's Feet, Nanak has found peace. \|\|8\|\| |
| ਸਫਲ ਸਫਲ ਭਈ ਸਫਲ ਜਾਤ੍ਰਾ ॥ | safal safal bha-ee safal jaatraa. | My Yatra, my life pilgrimage, has become fruitful, fruitful, fruitful. |
| ਆਵਣ ਜਾਣ ਰਹੇ ਮਿਲੇ ਸਾਧਾ ॥੧॥ ਰਹਾਉ ਦੂਜਾ ॥੧॥੩॥ | aavan jaan rahay milay saaDhaa. \|\|1\|\| rahaa-o doojaa. \|\|1\|\|3\|\|. | My comings and goings have ended, since I met the Holy Saint. \|\|1\|\|Second Pause\|\|1\|\|3\|\| |

**jo jo deesai so so rogee**

| ਭੈਰਉ ਮਹਲਾ ੫ ॥ (1140-16) | bhairo mehlaa 5. | Bhairao, Fifth Mehl: |
|---|---|---|
| ਹਉਮੈ ਰੋਗੁ ਮਾਨੁਖ ਕਉ ਦੀਨਾ ॥ | ha-umai rog maanukh ka-o deenaa. | Mankind is afflicted with the disease of egotism. |
| ਕਾਮ ਰੋਗਿ ਮੈਗਲੁ ਬਸਿ ਲੀਨਾ ॥ | kaam rog maigal bas leenaa. | The disease of sexual desire overwhelms the elephant. |
| ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ | darisat rog pach mu-ay patangaa. | Because of the disease of vision, the moth is burnt to death. |
| ਨਾਦ ਰੋਗਿ ਖਪਿ ਗਏ ਕੁਰੰਗਾ ॥੧॥ | naad rog khap ga-ay kurangaa. \|\|1\|\| | Because of the disease of the sound of the bell, the deer is lured to its death. \|\|1\|\| |
| ਜੋ ਜੋ ਦੀਸੈ ਸੋ ਸੋ ਰੋਗੀ ॥ | jo jo deesai so so rogee. | Whoever I see is diseased. |
| ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ ਰਹਾਉ ॥ | rog rahit mayraa satgur jogee. \|\|1\|\| rahaa-o. | Only my True Guru, the True Yogi, is free of disease. \|\|1\|\|Pause\|\| |
| ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ | jihvaa rog meen garsi-aano. | Because of the disease of taste, the fish is caught. |
| ਬਾਸਨ ਰੋਗਿ ਭਵਰੁ ਬਿਨਸਾਨੋ ॥ | baasan rog bhavar binsaano. | Because of the disease of smell, the bumble bee is destroyed. |
| ਹੇਤ ਰੋਗ ਕਾ ਸਗਲ ਸੰਸਾਰਾ ॥ | hayt rog kaa sagal sansaaraa. | The whole world is caught in the disease of attachment. |
| ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥੨॥ | taribaDh rog meh baDhay bikaaraa. \|\|2\|\| | In the disease of the three qualities, corruption is multiplied. \|\|2\|\| |
| ਰੋਗੇ ਮਰਤਾ ਰੋਗੇ ਜਨਮੈ ॥ | rogay martaa rogay janmai. | In disease the mortals die, and in disease they are born. |
| ਰੋਗੇ ਫਿਰਿ ਫਿਰਿ ਜੋਨੀ ਭਰਮੈ ॥ | rogay fir fir jonee bharmai. | In disease they wander in reincarnation again and again. |
| ਰੋਗ ਬੰਧ ਰਹਨੁ ਰਤੀ ਨ ਪਾਵੈ ॥ | rog banDh rahan ratee na paavai. | Entangled in disease, they cannot stay still, even for an instant. |
| ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥੩॥ | bin satgur rog kateh na jaavai. \|\|3\|\| | Without the True Guru, the disease is never cured. \|\|3\|\| |
| ਪਾਰਬ੍ਰਹਮਿ ਜਿਸੁ ਕੀਨੀ ਦਇਆ ॥ | paarbarahm jis keenee da-i-aa. | When the Supreme Lord God grants His Mercy, |
| ਬਾਹ ਪਕੜਿ ਰੋਗਹੁ ਕਢਿ ਲਇਆ ॥ | baah pakarh rogahu kadh la-i-aa. | He grabs hold of the mortal's arm, and pulls him up and out of the disease. |
| ਤੂਟੇ ਬੰਧਨ ਸਾਧਸੰਗੁ ਪਾਇਆ ॥ | tootay banDhan saaDhsang paa-i-aa. | Reaching the Saadh Sangat, the Company of the Holy, the mortal's bonds are broken. |
| ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥੪॥੭॥੨੦॥ | kaho naanak gur rog mitaa-i-aa. \|\|4\|\|7\|\|20\|\| | Says Nanak, the Guru cures him of the disease. \|\|4\|\|7\|\|20\|\| |

**jo tayree sarnaa-ee har jee-o tin too raakhan jog**

| ਪ੍ਰਭਾਤੀ ਮਹਲਾ ੩ ॥ (1333-17) | parbhaatee mehlaa 3. | Prabhaatee, Third Mehl: |
|---|---|---|
| ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ ॥ | jo tayree sarnaa-ee har jee-o tin too raakhan jog. | Those who enter Your Sanctuary, Dear Lord, are saved by Your Protective Power. |
| ਤੁਧੁ ਜੇਵਡੁ ਮੈ ਅਵਰੁ ਨ ਸੂਝੈ ਨਾ ਕੋ ਹੋਆ ਨ ਹੋਗੁ ॥੧॥ | tuDh jayvad mai avar na soojhai naa ko ho-aa na hog. \|\|1\|\| | I cannot even conceive of any other as Great as You. There never was, and there never shall be. \|\|1\|\| |
| ਹਰਿ ਜੀਉ ਸਦਾ ਤੇਰੀ ਸਰਣਾਈ ॥ | har jee-o sadaa tayree sarnaa-ee. | O Dear Lord, I shall remain in Your Sanctuary forever. |
| ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ ॥੧॥ ਰਹਾਉ ॥ | ji-o bhaavai ti-o raakho mayray su-aamee ayh tayree vadi-aa-ee. \|\|1\|\| rahaa-o. | As it pleases You, You save me, O my Lord and Master; this is Your Glorious Greatness. \|\|1\|\|Pause\|\| |
| ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥ | jo tayree sarnaa-ee har jee-o tin kee karahi partipaal. | O Dear Lord, You cherish and sustain those who seek Your Sanctuary. |
| ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ ॥੨॥ | aap kirpaa kar raakho har jee-o pohi na sakai jamkaal. \|\|2\|\| | O Dear Lord, the Messenger of Death cannot even touch those whom You, in Your Mercy, protect. \|\|2\|\| |
| ਤੇਰੀ ਸਰਣਾਈ ਸਚੀ ਹਰਿ ਜੀਉ ਨਾ ਓਹ ਘਟੈ ਨ ਜਾਇ ॥ | tayree sarnaa-ee sachee har jee-o naa oh ghatai na jaa-ay. | True Is Your Sanctuary, O Dear Lord; it never diminishes or goes away. |
| ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ ॥੩॥ | jo har chhod doojai bhaa-ay laagai oh jammai tai mar jaa-ay. \|\|3\|\| | Those who abandon the Lord, and become attached to the love of duality, shall continue to die and be reborn. \|\|3\|\| |
| ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ ॥ | jo tayree sarnaa-ee har jee-o tinaa dookh bhookh kichh naahi. | Those who seek Your Sanctuary, Dear Lord, shall never suffer in pain or hunger for anything. |
| ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ ॥੪॥੪॥ | naanak naam salaahi sadaa too sachai sabad samaahi. \|\|4\|\|4\|\| | O Nanak, praise the Naam, the Name of the Lord forever, and merge in the True Word of the Shabad. \|\|4\|\|4\|\| |

**jo din aavahi so din jaahee**

| ਸੂਹੀ ਰਵਿਦਾਸ ਜੀਉ ॥ (793-18) | soohee ravidaas jee-o. | Raag Soohee, The Word Of Sree Ravi Daas Jee: |
|---|---|---|
| ਜੋ ਦਿਨ ਆਵਹਿ ਸੋ ਦਿਨ ਜਾਹੀ ॥ | jo din aavahi so din jaahee. | That day which comes, that day shall go. |
| ਕਰਨਾ ਕੂਚੁ ਰਹਨੁ ਥਿਰੁ ਨਾਹੀ ॥ | karnaa kooch rahan thir naahee. | You must march on; nothing remains stable. |
| ਸੰਗੁ ਚਲਤ ਹੈ ਹਮ ਭੀ ਚਲਨਾ ॥ | sang chalat hai ham bhee chalnaa. | Our companions are leaving, and we must leave as well. |
| ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥ | door gavan sir oopar marnaa. \|\|1\|\| | We must go far away. Death is hovering over our heads. \|\|1\|\| |
| ਕਿਆ ਤੂ ਸੋਇਆ ਜਾਗੁ ਇਆਨਾ ॥ | ki-aa too so-i-aa jaag i-aanaa. | Why are you asleep? Wake up, you ignorant fool! |
| ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ ॥ | tai jeevan jag sach kar jaanaa. \|\|1\|\| rahaa-o. | You believe that your life in the world is true. \|\|1\|\|Pause\|\| |
| ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥ | jin jee-o dee-aa so rijak ambraavai. | The One who gave you life shall also provide you with nourishment. |
| ਸਭ ਘਟ ਭੀਤਰਿ ਹਾਟੁ ਚਲਾਵੈ ॥ | sabh ghat bheetar haat chalaavai. | In each and every heart, He runs His shop. |
| ਕਰਿ ਬੰਦਿਗੀ ਛਾਡਿ ਮੈ ਮੇਰਾ ॥ | kar bandigee chhaad mai mayraa. | Meditate on the Lord, and renounce your egotism and self-conceit. |
| ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥੨॥ | hirdai naam sam$^{H}$aar savayraa. \|\|2\|\| | Within your heart, contemplate the Naam, the Name of the Lord, sometime. \|\|2\|\| |
| ਜਨਮੁ ਸਿਰਾਨੋ ਪੰਥੁ ਨ ਸਵਾਰਾ ॥ | janam siraano panth na savaaraa. | Your life has passed away, but you have not arranged your path. |
| ਸਾਂਝ ਪਰੀ ਦਹ ਦਿਸ ਅੰਧਿਆਰਾ ॥ | saa$^{N}$jh paree dah dis anDhi-aaraa. | Evening has set in, and soon there will be darkness on all sides. |
| ਕਹਿ ਰਵਿਦਾਸ ਨਿਦਾਨਿ ਦਿਵਾਨੇ ॥ | kahi ravidaas nidaan divaanay. | Says Ravi Daas, O ignorant mad-man, |
| ਚੇਤਸਿ ਨਾਹੀ ਦੁਨੀਆ ਫਨ ਖਾਨੇ ॥੩॥੨॥ | chaytas naahee dunee-aa fan khaanay. \|\|3\|\|2\|\| | don't you realize, that this world is the house of death?! \|\|3\|\|2\|\| |

**jo deesai gursikh-rhaa tis niv niv laaga-o paa-ay jee-o**

| ਸੂਹੀ ਮਹਲਾ ੫ ਗੁਣਵੰਤੀ ॥ (763-1) | soohee mehlaa 5 gunvantee. | Soohee, Fifth Mehl, Gunvantee ~ The Worthy And Virtuous Bride: |
|---|---|---|
| ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ | jo deesai gursikh-rhaa tis niv niv laaga-o paa-ay jee-o. | When I see a Sikh of the Guru, I humbly bow and fall at his feet. |
| ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥ | aakhaa birthaa jee-a kee gur sajan deh milaa-ay jee-o. | I tell to him the pain of my soul, and beg him to unite me with the Guru, my Best Friend. |
| ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥ | so-ee das updaysrhaa mayraa man anat na kaahoo jaa-ay jee-o. | I ask that he impart to me such an understanding, that my mind will not go out wandering anywhere else. |
| ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥ | ih man tai koo$^N$ dayvsaa mai maarag dayh bataa-ay jee-o. | I dedicate this mind to you. Please, show me the Path to God. |
| ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥ | ha-o aa-i-aa Dhoorahu chal kai mai takee ta-o sarnaa-ay jee-o. | I have come so far, seeking the Protection of Your Sanctuary. |
| ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥ | mai aasaa rakhee chit meh mayraa sabho dukh gavaa-ay jee-o. | Within my mind, I place my hopes in You; please, take my pain and suffering away! |
| ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥ | it maarag chalay bhaa-ee-arhay gur kahai so kaar kamaa-ay jee-o. | So walk on this Path, O sister soul-brides; do that work which the Guru tells you to do. |
| ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥ | ti-aagay$^N$ man kee mat-rhee visaaray$^N$ doojaa bhaa-o jee-o. | Abandon the intellectual pursuits of the mind, and forget the love of duality. |
| ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥ | i-o paavahi har darsaavarhaa nah lagai tatee vaa-o jee-o. | In this way, you shall obtain the Blessed Vision of the Lord's Darshan; the hot winds shall not even touch you. |
| ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥ | ha-o aaphu bol na jaandaa mai kahi-aa sabh hukmaa-o jee-o. | By myself, I do not even know how to speak; I speak all that the Lord commands. |
| ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥ | har bhagat khajaanaa bakhsi-aa gur naanak kee-aa pasaa-o jee-o. | I am blessed with the treasure of the Lord's devotional worship; Guru Nanak has been kind and compassionate to me. |
| ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥ | mai bahurh na tarisnaa bhukh-rhee ha-o rajaa taripat aghaa-ay jee-o. | I shall never again feel hunger or thirst; I am satisfied, satiated and fulfilled. |
| ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥ | jo gur deesai sikh-rhaa tis niv niv laaga-o paa-ay jee-o. \|\|3\|\| | When I see a Sikh of the Guru, I humbly bow and fall at his feet. \|\|3\|\| |

**jo nar dukh mai dukh nahee maanai**

| ਸੋਰਠਿ ਮਹਲਾ ੯ ॥ (633-15) | sorath mehlaa 9. | Sorat'h, Ninth Mehl: |
|---|---|---|
| ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ | jo nar dukh mai dukh nahee maanai. | That man, who in the midst of pain, does not feel pain, |
| ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥ | sukh sanayhu ar bhai nahee jaa kai kanchan maatee maanai. \|\|1\|\| rahaa-o. | who is not affected by pleasure, affection or fear, and who looks alike upon gold and dust;\|\|1\|\|Pause\|\| |
| ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥ | nah nindi-aa nah ustat jaa kai lobh moh abhimaanaa. | Who is not swayed by either slander or praise, nor affected by greed, attachment or pride; |
| ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥ | harakh sog tay rahai ni-aara-o naahi maan apmaanaa. \|\|1\|\| | who remains unaffected by joy and sorrow, honor and dishonor;\|\|1\|\| |
| ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥ | aasaa mansaa sagal ti-aagai jag tay rahai niraasaa. | who renounces all hopes and desires and remains desireless in the world; |
| ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥ | kaam kroDh jih parsai naahan tih ghat barahm nivaasaa. \|\|2\|\| | who is not touched by sexual desire or anger - within his heart, God dwells. \|\|2\|\| |
| ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥ | gur kirpaa jih nar ka-o keenee tih ih jugat pachhaanee. | That man, blessed by Guru's Grace, understands this way. |
| ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥ | naanak leen bha-i-o gobind si-o ji-o paanee sang paanee. \|\|3\|\|11\|\| | O Nanak, he merges with the Lord of the Universe, like water with water. \|\|3\|\|11\|\| |

**jo paraa-i-o so-ee apnaa**

| | | |
|---|---|---|
| ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ (185-10) | raag ga-orhee gu-aarayree mehlaa 5 cha-upday dupday | Raag Gauree Gwaarayree, Fifth Mehl, Chau-Padas, Du-Padas: |
| ਜੋ ਪਰਾਇਓ ਸੋਈ ਅਪਨਾ ॥ | jo paraa-i-o so-ee apnaa. | That which belongs to another - he claims as his own. |
| ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ ॥੧॥ | jo taj chhodan tis si-o man rachnaa. \|\|1\|\| | That which he must abandon - to that, his mind is attracted. \|\|1\|\| |
| ਕਹਹੁ ਗੁਸਾਈ ਮਿਲੀਐ ਕੇਹ ॥ | kahhu gusaa-ee milee-ai kayh. | Tell me, how can he meet the Lord of the World? |
| ਜੋ ਬਿਬਰਜਤ ਤਿਸ ਸਿਉ ਨੇਹ ॥੧॥ ਰਹਾਉ ॥ | jo bibarjat tis si-o nayh. \|\|1\|\| rahaa-o. | That which is forbidden - with that, he is in love. \|\|1\|\|Pause\|\| |
| ਝੂਠੁ ਬਾਤ ਸਾ ਸਚੁ ਕਰਿ ਜਾਤੀ ॥ | jhooth baat saa sach kar jaatee. | That which is false - he deems as true. |
| ਸਤਿ ਹੋਵਨੁ ਮਨਿ ਲਗੈ ਨ ਰਾਤੀ ॥੨॥ | sat hovan man lagai na raatee. \|\|2\|\| | That which is true - his mind is not attached to that at all. \|\|2\|\| |
| ਬਾਵੈ ਮਾਰਗੁ ਟੇਢਾ ਚਲਨਾ ॥ | baavai maarag taydhaa chalnaa. | He takes the crooked path of the unrighteous way; |
| ਸੀਧਾ ਛੋਡਿ ਅਪੂਠਾ ਬੁਨਨਾ ॥੩॥ | seeDhaa chhod apoothaa bunnaa. \|\|3\|\| | leaving the straight and narrow path, he weaves his way backwards. \|\|3\|\| |
| ਦੁਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥ | duhaa siri-aa kaa khasam parabh so-ee. | God is the Lord and Master of both worlds. |
| ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ ॥੪॥੨੯॥੯੮॥ | jis maylay naanak so muktaa ho-ee. \|\|4\|\|29\|\|98\|\| | He, whom the Lord unites with Himself, O Nanak, is liberated. \|\|4\|\|29\|\|98\|\| |

## jo paathar ka-o kahtay dayv

| ਮਹਲਾ ੫ ਭੈਰਉ ॥ (1160-5 | mehlaa 5. bhairo. | Fifth Mehl: Bhairau: |
|---|---|---|
| ਜੋ ਪਾਥਰ ਕਉ ਕਹਤੇ ਦੇਵ ॥ | jo paathar ka-o kahtay dayv. | Those who call a stone their god |
| ਤਾ ਕੀ ਬਿਰਥਾ ਹੋਵੈ ਸੇਵ ॥ | taa kee birthaa hovai sayv. | - their service is useless. |
| ਜੋ ਪਾਥਰ ਕੀ ਪਾਂਈ ਪਾਇ ॥ | jo paathar kee paa$^{N}$-ee paa-ay. | Those who fall at the feet of a stone god |
| ਤਿਸ ਕੀ ਘਾਲ ਅਜਾਂਈ ਜਾਇ ॥੧॥ | tis kee ghaal ajaa$^{N}$-ee jaa-ay. \|\|1\|\| | - their work is wasted in vain. \|\|1\|\| |
| ਠਾਕੁਰੁ ਹਮਰਾ ਸਦ ਬੋਲੰਤਾ ॥ | thaakur hamraa sad bolantaa. | My Lord and Master speaks forever. |
| ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ ਰਹਾਉ ॥ | sarab jee-aa ka-o parabh daan daytaa. \|\|1\|\| rahaa-o. | God gives His gifts to all living beings. \|\|1\|\|Pause\|\| |
| ਅੰਤਰਿ ਦੇਉ ਨ ਜਾਨੈ ਅੰਧੁ ॥ | antar day-o na jaanai anDh. | The Divine Lord is within the self, but the spiritually blind one does not know this. |
| ਭ੍ਰਮ ਕਾ ਮੋਹਿਆ ਪਾਵੈ ਫੰਧੁ ॥ | bharam kaa mohi-aa paavai fanDh. | Deluded by doubt, he is caught in the noose. |
| ਨ ਪਾਥਰੁ ਬੋਲੈ ਨਾ ਕਿਛੁ ਦੇਇ ॥ | na paathar bolai naa kichh day-ay. | The stone does not speak; it does not give anything to anyone. |
| ਫੋਕਟ ਕਰਮ ਨਿਹਫਲ ਹੈ ਸੇਵ ॥੨॥ | fokat karam nihfal hai sayv. \|\|2\|\| | Such religious rituals are useless; such service is fruitless. \|\|2\|\| |
| ਜੇ ਮਿਰਤਕ ਕਉ ਚੰਦਨੁ ਚੜਾਵੈ ॥ | jay mirtak ka-o chandan charhaavai. | If a corpse is anointed with sandalwood oil, |
| ਉਸ ਤੇ ਕਹਹੁ ਕਵਨ ਫਲ ਪਾਵੈ ॥ | us tay kahhu kavan fal paavai. | what good does it do? |
| ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥ | jay mirtak ka-o bistaa maahi rulaa-ee. | If a corpse is rolled in manure, |
| ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥ | taa$^{N}$ mirtak kaa ki-aa ghat jaa-ee. \|\|3\|\| | what does it lose from this? \|\|3\|\| |
| ਕਹਤ ਕਬੀਰ ਹਉ ਕਹਉ ਪੁਕਾਰਿ ॥ | kahat kabeer ha-o kaha-o pukaar. | Says Kabeer, I proclaim this out loud |
| ਸਮਝਿ ਦੇਖੁ ਸਾਕਤ ਗਾਵਾਰ ॥ | samajh daykh saakat gaavaar. | - behold, and understand, you ignorant, faithless cynic. |
| ਦੂਜੈ ਭਾਇ ਬਹੁਤੁ ਘਰ ਗਾਲੇ ॥ | doojai bhaa-ay bahut ghar gaalay. | The love of duality has ruined countless homes. |
| ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥ | raam bhagat hai sadaa sukhaalay. \|\|4\|\|4\|\|12\|\| | The Lord's devotees are forever in bliss. \|\|4\|\|4\|\|12\|\| |

**jo barahmanday so-ee pinday jo khojai so paavai**

| ਧਨਾਸਰੀ ਪੀਪਾ (695-13) | dhanaasaree peepaa | Dhanaasaree, Peepaa: |
|---|---|---|
| ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥ | kaa-ya-o dayvaa kaa-i-a-o dayval kaa-i-a-o jangam jaatee. | Within the body, the Divine Lord is embodied. The body is the temple, the place of pilgrimage, and the pilgrim. |
| ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥ | kaa-i-a-o Dhoop deep na-eebaydaa kaa-i-a-o pooja-o paatee. \|\|1\|\| | Within the body are incense, lamps and offerings. Within the body are the flower offerings. \|\|1\|\| |
| ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥ | kaa-i-aa baho khand khojtay nav niDh paa-ee. | I searched throughout many realms, but I found the nine treasures within the body. |
| ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ ॥ | naa kachh aa-ibo naa kachh jaa-ibo raam kee duhaa-ee. \|\|1\|\| rahaa-o. | Nothing comes, and nothing goes; I pray to the Lord for Mercy. \|\|1\|\|Pause\|\| |
| ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ | jo barahmanday so-ee pinday jo khojai so paavai. | The One who pervades the Universe also dwells in the body; whoever seeks Him, finds Him there. |
| ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੩॥ | peepaa paranvai param tat hai satgur ho-ay lakhaavai. \|\|2\|\|3\|\| | Peepaa prays, the Lord is the supreme essence; He reveals Himself through the True Guru. \|\|2\|\|3\|\| |

**jo maageh thaakur apunay tay so-ee so-ee dayvai**

| ਧਨਾਸਰੀ ਮਹਲਾ ੫ ॥ (681-16) | Dhanaasree mehlaa 5. | Dhanaasaree, Fifth Mehl: |
|---|---|---|
| ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥ | chatur disaa keeno bal apnaa sir oopar kar Dhaari-o. | He has extended His power in all four directions, and placed His hand upon my head. |
| ਕ੍ਰਿਪਾ ਕਟਾਖ੍ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥ | kirpaa kataakh-y avlokan keeno daas kaa dookh bidaari-o. \|\|1\|\| | Gazing upon me with his Eye of Mercy, He has dispelled the pains of His slave. \|\|1\|\| |
| ਹਰਿ ਜਨ ਰਾਖੇ ਗੁਰ ਗੋਵਿੰਦ ॥ | har jan raakhay gur govind. | The Guru, the Lord of the Universe, has saved the Lord's humble servant. |
| ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ ਰਹਾਉ ॥ | kanth laa-ay avgun sabh maytay da-i-aal purakh bakhsand. rahaa-o. | Hugging me close in His embrace, the merciful, forgiving Lord has erased all my sins. \|\|Pause\|\| |
| ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥ | jo maageh thaakur apunay tay so-ee so-ee dayvai. | Whatever I ask for from my Lord and Master, he gives that to me. |
| ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥੨॥੧੪॥੪੫॥ | naanak daas mukh tay jo bolai eehaa oohaa sach hovai. \|\|2\|\|14\|\|45\|\| | Whatever the Lord's slave Nanak utters with his mouth, proves to be true, here and hereafter. \|\|2\|\|14\|\|45\|\| |

**paap karaydarh sarpar muthay**

| ਮਾਰੂ ਮਹਲਾ ੫ ॥ (1019-18) | maaroo mehlaa 5. | Maaroo, Fifth Mehl: |
|---|---|---|
| ਬਿਰਖੈ ਹੇਠਿ ਸਭਿ ਜੰਤ ਇਕਠੇ ॥ | birkhai hayth sabh jant ikthay. | Beneath the tree, all beings have gathered. |
| ਇਕਿ ਤਤੇ ਇਕਿ ਬੋਲਨਿ ਮਿਠੇ ॥ | ik tatay ik bolan mithay. | Some are hot-headed, and some speak very sweetly. |
| ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥ | asat udot bha-i-aa uth chalay ji-o ji-o a-oDh vihaanee-aa. \|\|1\|\| | Sunset has come, and they rise up and depart; their days have run their course and expired. \|\|1\|\| |
| ਪਾਪ ਕਰੇਦੜ ਸਰਪਰ ਮੁਠੇ ॥ | paap karaydarh sarpar muthay. | Those who committed sins are sure to be ruined. |
| ਅਜਰਾਈਲਿ ਫੜੇ ਫੜਿ ਕੁਠੇ ॥ | ajraa-eel farhay farh kuthay. | Azraa-eel, the Angel of Death, seizes and tortures them. |
| ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥੨॥ | dojak paa-ay sirjanhaarai laykhaa mangai baanee-aa. \|\|2\|\| | They are consigned to hell by the Creator Lord, and the Accountant calls them to give their account. \|\|2\|\| |
| ਸੰਗਿ ਨ ਕੋਈ ਭਈਆ ਬੇਬਾ ॥ | sang na ko-ee bha-ee-aa baybaa. | No brothers or sisters can go with them. |
| ਮਾਲੁ ਜੋਬਨੁ ਧਨੁ ਛੋਡਿ ਵਞੇਸਾ ॥ | maal joban Dhan chhod vanjaysaa. | Leaving behind their property, youth and wealth, they march off. |
| ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥੩॥ | karan kareem na jaato kartaa til peerhay ji-o ghaanee-aa. \|\|3\|\| | They do not know the kind and compassionate Lord; they shall be crushed like sesame seeds in the oil-press. \|\|3\|\| |
| ਖੁਸਿ ਖੁਸਿ ਲੈਦਾ ਵਸਤੁ ਪਰਾਈ ॥ | khus khus laidaa vasat paraa-ee. | You happily, cheerfully steal the possessions of others, |
| ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥ | vaykhai sunay tayrai naal khudaa-ee. | but the Lord God is with you, watching and listening. |
| ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥੪॥ | dunee-aa lab pa-i-aa khaat andar aglee gal na jaanee-aa. \|\|4\|\| | Through worldly greed, you have fallen into the pit; you know nothing of the future. \|\|4\|\| |
| ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ | jam jam marai marai fir jammai. | You shall be born and born again, and die and die again, only to be reincarnated again. |
| ਬਹੁਤੁ ਸਜਾਇ ਪਇਆ ਦੇਸਿ ਲੰਮੈ ॥ | bahut sajaa-ay pa-i-aa days lammai. | You shall suffer terrible punishment, on your way to the land beyond. |
| ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥੫॥ | jin keetaa tisai na jaanee anDhaa taa dukh sahai paraanee-aa. \|\|5\|\| | The mortal does not know the One who created him; he is blind, and so he shall suffer. \|\|5\|\| |
| ਖਾਲਕ ਥਾਵਹੁ ਭੁਲਾ ਮੁਠਾ ॥ | khaalak thaavhu bhulaa muthaa. | Forgetting the Creator Lord, he is ruined. |

| | | |
|---|---|---|
| ਦੁਨੀਆ ਖੇਲੁ ਬੁਰਾ ਰੁਠ ਤੁਠਾ ॥ | dunee-aa khayl buraa ruth tuthaa. | The drama of the world is bad; it brings sadness and then happiness. |
| ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥੬॥ | sidak sabooree sant na mili-o vatai aapan bhaanee-aa. \|\|6\|\| | One who does not meet the Saint does not have faith or contentment; he wanders just as he pleases. \|\|6\|\| |
| ਮਉਲਾ ਖੇਲ ਕਰੇ ਸਭਿ ਆਪੇ ॥ ਇਕਿ ਕਢੇ ਇਕਿ ਲਹਰਿ ਵਿਆਪੇ ॥ | ma-ulaa khayl karay sabh aapay. ik kadhay ik lahar vi-aapay. | The Lord Himself stages all this drama. Some, he lifts up, and some he throws into the waves. |
| ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ ॥੭॥ | ji-o nachaa-ay ti-o ti-o nachan sir sir kirat vihaanee-aa. \|\|7\|\| | As He makes them dance, so do they dance. Everyone lives their lives according to their past actions. \|\|7\|\| |
| ਮਿਹਰ ਕਰੇ ਤਾ ਖਸਮੁ ਧਿਆਈ ॥ | mihar karay taa khasam Dhi-aa-ee. | When the Lord and Master grants His Grace, then we meditate on Him. |
| ਸੰਤਾ ਸੰਗਤਿ ਨਰਕਿ ਨ ਪਾਈ ॥ | santaa sangat narak na paa-ee. | In the Society of the Saints, one is not consigned to hell. |
| ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ ॥੮॥੨॥੮॥੧੨॥੨੦॥ | amrit naam daan naanak ka-o gun geetaa nit vakhaanee-aa. \|\|8\|\|2\|\|8\|\|12\|\|20\|\| | Please bless Nanak with the gift of the Ambrosial Naam, the Name of the Lord; he continually sings the songs of Your Glories. \|\|8\|\|2\|\|8\|\|12\|\|20\|\| |

**paapee hee-ai mai kaam basaa-ay**

| ਬਸੰਤੁ ਮਹਲਾ ੯ ॥ (1186-10) | basant mehlaa 9. | Basant, Ninth Mehl: |
|---|---|---|
| ਪਾਪੀ ਹੀਐ ਮੈ ਕਾਮੁ ਬਸਾਇ ॥ | paapee hee-ai mai kaam basaa-ay. | The heart of the sinner is filled with unfulfilled sexual desire. |
| ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥੧॥ ਰਹਾਉ ॥ | man chanchal yaa tay gahi-o na jaa-ay. \|\|1\|\| rahaa-o. | He cannot control his fickle mind. \|\|1\|\|Pause\|\| |
| ਜੋਗੀ ਜੰਗਮ ਅਰੁ ਸੰਨਿਆਸ ॥ | jogee jangam ar sanni-aas. | The Yogis, wandering ascetics and renunciates |
| ਸਭ ਹੀ ਪਰਿ ਡਾਰੀ ਇਹ ਫਾਸ ॥੧॥ | sabh hee par daaree ih faas. \|\|1\|\| | - this net is cast over them all. \|\|1\|\| |
| ਜਿਹਿ ਜਿਹਿ ਹਰਿ ਕੋ ਨਾਮੁ ਸਮ੍ਹਾਰਿ ॥ | jihi jihi har ko naam samHaar. | Those who contemplate the Name of the Lord |
| ਤੇ ਭਵ ਸਾਗਰ ਉਤਰੇ ਪਾਰਿ ॥੨॥ | tay bhav saagar utray paar. \|\|2\|\| | cross over the terrifying world-ocean. \|\|2\|\| |
| ਜਨ ਨਾਨਕ ਹਰਿ ਕੀ ਸਰਨਾਇ ॥ | jan naanak har kee sarnaa-ay. | Servant Nanak seeks the Sanctuary of the Lord. |
| ਦੀਜੈ ਨਾਮੁ ਰਹੈ ਗੁਨ ਗਾਇ ॥੩॥੨॥ | deejai naam rahai gun gaa-ay. \|\|3\|\|2\|\| | Please bestow the blessing of Your Name, that he may continue to sing Your Glorious Praises. \|\|3\|\|2\|\| |

**paarbarahm parmaysar satgur aapay karnaihaaraa**

| ਸੂਹੀ ਮਹਲਾ ੫ ॥ (749-6) | soohee mehlaa 5. | Soohee, Fifth Mehl: |
|---|---|---|
| ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ ॥ | paarbarahm parmaysar satgur aapay karnaihaaraa. | The True Guru is the Transcendent Lord, the Supreme Lord God; He Himself is the Creator Lord. |
| ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥੧॥ | charan Dhoorh tayree sayvak maagai tayray darsan ka-o balihaaraa. \|\|1\|\| | Your servant begs for the dust of Your feet. I am a sacrifice to the Blessed Vision of Your Darshan. \|\|1\|\| |
| ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ ॥ | mayray raam raa-ay ji-o raakhahi ti-o rahee-ai. | O my Sovereign Lord, as You keep me, so do I remain. |
| ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥੧॥ ਰਹਾਉ ॥ | tuDh bhaavai taa naam japaaveh sukh tayraa ditaa lahee-ai. \|\|1\|\| rahaa-o. | When it pleases You, I chant Your Name. You alone can grant me peace. \|\|1\|\|Pause\|\| |
| ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥ | mukat bhugat jugat tayree sayvaa jis too$^{N}$ aap karaa-ihi. | Liberation, comfort and proper lifestyle come from serving You; You alone cause us to serve You. |
| ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥ | tahaa baikunth jah keertan tayraa too$^{N}$ aapay sarDhaa laa-ihi. \|\|2\|\| | That place is heaven, where the Kirtan of the Lord's Praises are sung. You Yourself instill faith into us. \|\|2\|\| |
| ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥ | simar simar simar naam jeevaa tan man ho-ay nihaalaa. | Meditating, meditating, meditating in remembrance on the Naam, I live; my mind and body are enraptured. |
| ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥੩॥ | charan kamal tayray Dho-ay Dho-ay peevaa mayray satgur deen da-i-aalaa. \|\|3\|\| | I wash Your Lotus Feet, and drink in this water, O my True Guru, O Merciful to the meek. \|\|3\|\| |
| ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥ | kurbaan jaa-ee us vaylaa suhaavee jit tumrai du-aarai aa-i-aa. | I am a sacrifice to that most wonderful time when I came to Your Door. |
| ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥੪॥੮॥੫੫॥ | naanak ka-o parabh bha-ay kirpaalaa satgur pooraa paa-i-aa. \|\|4\|\|8\|\|55\|\| | God has become compassionate to Nanak; I have found the Perfect True Guru. \|\|4\|\|8\|\|55\|\| |

**paarbarahm pooran gurdayv**

| ਗਉੜੀ ਮਹਲਾ ੫ ॥ (193-16) | ga-orhee mehlaa 5. | Gauree, Fifth Mehl: |
|---|---|---|
| ਗੁਰ ਜੀ ਕੇ ਦਰਸਨ ਕਉ ਬਲਿ ਜਾਉ ॥ | gur jee kay darsan ka-o bal jaa-o. | I am a sacrifice to the Blessed Vision of the Guru's Darshan. |
| ਜਪਿ ਜਪਿ ਜੀਵਾ ਸਤਿਗੁਰ ਨਾਉ ॥੧॥ | jap jap jeevaa satgur naa-o. \|\|1\|\| | Chanting and meditating on the Name of the True Guru, I live. \|\|1\|\| |
| ਪਾਰਬ੍ਰਹਮ ਪੂਰਨ ਗੁਰਦੇਵ ॥ | paarbarahm pooran gurdayv. | O Supreme Lord God, O Perfect Divine Guru, |
| ਕਰਿ ਕਿਰਪਾ ਲਾਗਉ ਤੇਰੀ ਸੇਵ ॥੧॥ ਰਹਾਉ ॥ | kar kirpaa laaga-o tayree sayv. \|\|1\|\| rahaa-o. | show mercy to me, and commit me to Your service. \|\|1\|\|Pause\|\| |
| ਚਰਨ ਕਮਲ ਹਿਰਦੈ ਉਰ ਧਾਰੀ ॥ | charan kamal hirdai ur Dhaaree. | I enshrine His Lotus Feet within my heart. |
| ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥੨॥ | man tan Dhan gur paraan aDhaaree. \|\|2\|\| | I offer my mind, body and wealth to the Guru, the Support of the breath of life. \|\|2\|\| |
| ਸਫਲ ਜਨਮੁ ਹੋਵੈ ਪਰਵਾਣੁ ॥ | safal janam hovai parvaan. | My life is prosperous, fruitful and approved; |
| ਗੁਰੁ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥੩॥ | gur paarbarahm nikat kar jaan. \|\|3\|\| | I know that the Guru, the Supreme Lord God, is near me. \|\|3\|\| |
| ਸੰਤ ਧੂਰਿ ਪਾਈਐ ਵਡਭਾਗੀ ॥ | sant Dhoor paa-ee-ai vadbhaagee. | By great good fortune, I have obtained the dust of the feet of the Saints. |
| ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ ॥੪॥੭੦॥੧੩੯॥ | naanak gur bhaytat har si-o liv laagee. \|\|4\|\|70\|\|139\|\| | O Nanak, meeting the Guru, I have fallen in love with the Lord. \|\|4\|\|70\|\|139\|\| |

**paarbarahm pooran parmaysur man taa kee ot gaheejai ray**

| ਗਉੜੀ ਮਹਲਾ ੫ ॥ (209-13) | ga-orhee mehlaa 5. | Gauree, Fifth Mehl: |
|---|---|---|
| ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ ਰੇ ॥ | paarbarahm pooran parmaysur man taa kee ot gaheejai ray. | He is the Supreme Lord God, the Perfect Transcendent Lord; O my mind, hold tight to the Support of the One |
| ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ ਜਪੀਜੈ ਰੇ ॥੧॥ ਰਹਾਉ ॥ | jin Dhaaray barahmand khand har taa ko naam japeejai ray. \|\|1\|\| rahaa-o. | who established the solar systems and galaxies. Chant the Name of that Lord. \|\|1\|\|Pause\|\| |
| ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥ | man kee mat ti-aagahu har jan hukam boojh sukh paa-ee-ai ray. | Renounce the intellectual cleverness of your mind, O humble servants of the Lord; understanding the Hukam of His Command, peace is found. |
| ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥੧॥ | jo parabh karai so-ee bhal maanhu sukh dukh ohee Dhi-aa-ee-ai ray. \|\|1\|\| | Whatever God does, accept that with pleasure; in comfort and in suffering, meditate on Him. \|\|1\|\| |
| ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥ | kot patit uDhaaray khin meh kartay baar na laagai ray. | The Creator emancipates millions of sinners in an instant, without a moment's delay. |
| ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥ | deen darad dukh bhanjan su-aamee jis bhaavai tiseh nivaajai ray. \|\|2\|\| | The Lord, the Destroyer of the pain and sorrow of the poor, blesses those with whom He is pleased. \|\|2\|\| |
| ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ ॥ | sabh ko maat pitaa partipaalak jee-a paraan sukh saagar ray. | He is Mother and Father, the Cherisher of all; He is the Breath of life of all beings, the Ocean of peace. |
| ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ ॥੩॥ | day<sup>N</sup>day tot naahee tis kartay poor rahi-o ratnaagar ray. \|\|3\|\| | While giving so generously, the Creator does not diminish at all. The Source of jewels, He is All-pervading. \|\|3\|\| |
| ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥ | jaachik jaachai naam tayraa su-aamee ghat ghat antar so-ee ray. | The beggar begs for Your Name, O Lord and Master; God is contained deep within the nucleus of each and every heart. |
| ਨਾਨਕੁ ਦਾਸੁ ਤਾ ਕੀ ਸਰਣਾਈ ਜਾ ਤੇ ਬ੍ਰਿਥਾ ਨ ਕੋਈ ਰੇ ॥੪॥੧੬॥੧੩੭॥ | naanak daas taa kee sarnaa-ee jaa tay baritha na ko-ee ray. \|\|4\|\|16\|\|137\|\| | Slave Nanak has entered His Sanctuary; no one returns from Him empty-handed. \|\|4\|\|16\|\|137\|\| |

**paarbarahm nibaahee pooree**

| ਸੋਰਠਿ ਮਹਲਾ ੫ ॥ (623-8) | sorath mehlaa 5. | Sorat'h, Fifth Mehl: |
|---|---|---|
| ਪਾਰਬ੍ਰਹਮਿ ਨਿਬਾਹੀ ਪੂਰੀ ॥ | paarbarahm nibaahee pooree. | The Supreme Lord God has stood by me and fulfilled me, |
| ਕਾਈ ਬਾਤ ਨ ਰਹੀਆ ਊਰੀ ॥ | kaa-ee baat na rahee-aa ooree. | and nothing is left unfinished. |
| ਗੁਰਿ ਚਰਨ ਲਾਇ ਨਿਸਤਾਰੇ ॥ | gur charan laa-ay nistaaray. | Attached to the Guru's feet, I am saved; |
| ਹਰਿ ਹਰਿ ਨਾਮੁ ਸਮ੍ਹਾਰੇ ॥੧॥ | har har naam sam^H^aaray. \|\|1\|\| | I contemplate and cherish the Name of the Lord, Har, Har. \|\|1\|\| |
| ਅਪਨੇ ਦਾਸ ਕਾ ਸਦਾ ਰਖਵਾਲਾ ॥ | apnay daas kaa sadaa rakhvaalaa. | He is forever the Savior of His slaves. |
| ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ ਜਿਉ ਪਾਲਾ ॥੧॥ ਰਹਾਉ ॥ | kar kirpaa apunay kar raakhay maat pitaa ji-o paalaa.\|\|1\|\| rahaa-o. | Bestowing His Mercy, He made me His own and preserved me; like a mother or father, He cherishes me. \|\|1\|\|Pause\|\| |
| ਵਡਭਾਗੀ ਸਤਿਗੁਰੁ ਪਾਇਆ ॥ | vadbhaagee satgur paa-i-aa. | By great good fortune, I found the True Guru, |
| ਜਿਨਿ ਜਮ ਕਾ ਪੰਥੁ ਮਿਟਾਇਆ ॥ | jin jam kaa panth mitaa-i-aa. | who obliterated the path of the Messenger of Death. |
| ਹਰਿ ਭਗਤਿ ਭਾਇ ਚਿਤੁ ਲਾਗਾ ॥ | har bhagat bhaa-ay chit laagaa. | My consciousness is focused on loving, devotional worship of the Lord. |
| ਜਪਿ ਜੀਵਹਿ ਸੇ ਵਡਭਾਗਾ ॥੨॥ | jap jeeveh say vadbhaagaa. \|\|2\|\| | One who lives in this meditation is very fortunate indeed. \|\|2\|\| |
| ਹਰਿ ਅੰਮ੍ਰਿਤ ਬਾਣੀ ਗਾਵੈ ॥ | har amrit banee gaavai. | He sings the Ambrosial Word of the Guru's Bani, |
| ਸਾਧਾ ਕੀ ਧੂਰੀ ਨਾਵੈ ॥ | saaDhaa kee Dhooree naavai. | and bathes in the dust of the feet of the Holy. |
| ਅਪੁਨਾ ਨਾਮੁ ਆਪੇ ਦੀਆ ॥ | apunaa naam aapay dee-aa. | He Himself bestows His Name. |
| ਪ੍ਰਭ ਕਰਣਹਾਰ ਰਖਿ ਲੀਆ ॥੩॥ | parabh karanhaar rakh lee-aa. \|\|3\|\| | God, the Creator, saves us. \|\|3\|\| |
| ਹਰਿ ਦਰਸਨ ਪ੍ਰਾਨ ਅਧਾਰਾ ॥ | har darsan paraan aDhaaraa. | The Blessed Vision of the Lord's Darshan is the support of the breath of life. |
| ਇਹੁ ਪੂਰਨ ਬਿਮਲ ਬੀਚਾਰਾ ॥ | ih pooran bimal beechaaraa. | This is the perfect, pure wisdom. |
| ਕਰਿ ਕਿਰਪਾ ਅੰਤਰਜਾਮੀ ॥ | kar kirpaa antarjaamee. | The Inner-knower, the Searcher of hearts, has granted His Mercy; |
| ਦਾਸ ਨਾਨਕ ਸਰਣਿ ਸੁਆਮੀ ॥੪॥੮॥੫੮॥ | daas naanak saran su-aamee. \|\|4\|\|8\|\|58\|\| | slave Nanak seeks the Sanctuary of his Lord and Master. \|\|4\|\|8\|\|58\|\| |

**paarbarahm ho-aa sahaa-ee kathaa keertan sukh-daa-ee**

| ਸੋਰਠਿ ਮਹਲਾ ੫ ॥ (616-10) | sorath mehlaa 5. | Sorat'h, Fifth Mehl: |
|---|---|---|
| ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥ | paarbarahm ho-aa sahaa-ee kathaa keertan sukh-daa-ee. | The Supreme Lord God has become my helper and friend; His sermon and the Kirtan of His Praises have brought me peace. |
| ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥੧॥ | gur pooray kee banee jap anad karahu nit paraanee. \|\|1\|\| | Chant the Word of the Perfect Guru's Bani, and be ever in bliss, O mortal. \|\|1\|\| |
| ਹਰਿ ਸਾਚਾ ਸਿਮਰਹੁ ਭਾਈ ॥ | har saachaa simrahu bhaa-ee. | Remember the True Lord in meditation, O Siblings of Destiny. |
| ਸਾਧਸੰਗਿ ਸਦਾ ਸੁਖੁ ਪਾਈਐ ਹਰਿ ਬਿਸਰਿ ਨ ਕਬਹੂ ਜਾਈ ॥ ਰਹਾਉ ॥ | saaDhsang sadaa sukh paa-ee-ai har bisar na kabhoo jaa-ee. rahaa-o. | In the Saadh Sangat, the Company of the Holy, eternal peace is obtained, and the Lord is never forgotten. \|\|Pause\|\| |
| ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ ॥ | amrit naam parmaysar tayraa jo simrai so jeevai. | Your Name, O Transcendent Lord, is Ambrosial Nectar; whoever meditates on it, lives. |
| ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ ॥੨॥ | jis no karam paraapat hovai so jan nirmal theevai. \|\|2\|\| | One who is blessed with God's Grace - that humble servant becomes immaculate and pure. \|\|2\|\| |
| ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥ | bighan binaasan sabh dukh naasan gur charnee man laagaa. | Obstacles are removed, and all pains are eliminated; my mind is attached to the Guru's feet. |
| ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ ॥੩॥ | gun gaavat achut abhinaasee an-din har rang jaagaa. \|\|3\|\| | Singing the Glorious Praises of the immovable and imperishable Lord, one remains awake to the Lord's Love, day and night. \|\|3\|\| |
| ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ ॥ | man ichhay say-ee fal paa-ay har kee kathaa suhaylee. | He obtains the fruits of his mind's desires, listening to the comforting sermon of the Lord. |
| ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ ॥੪॥੧੬॥੨੭॥ | aad ant maDh naanak ka-o so parabh ho-aa baylee. \|\|4\|\|16\|\|27\|\| | In the beginning, in the middle, and in the end, God is Nanak's best friend. \|\|4\|\|16\|\|27\|\| |

**paarbarahm parabh simree-ai pi-aaray darsan ka-o bal jaa-o**

| ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ ਜਤਿ (431-11) | aasaa mehlaa 5 birharhay ghar 4 chhantaa kee jat | Aasaa, Fifth Mehl, Birharray ~ Songs Of Separation, To Be Sung In The Tune Of The Chhants. Fourth House: |
|---|---|---|
| ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ ਬਲਿ ਜਾਉ ॥੧॥ | paarbarahm parabh simree-ai pi-aaray darsan ka-o bal jaa-o. \|\|1\|\| | Remember the Supreme Lord God, O Beloved, and make yourself a sacrifice to the Blessed Vision of His Darshan. \|\|1\|\| |
| ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ ਸੋ ਕਿਉ ਤਜਣਾ ਜਾਇ ॥੨॥ | jis simrat dukh beesrahi pi-aaray so ki-o tajnaa jaa-ay. \|\|2\|\| | Remembering Him, sorrows are forgotten, O Beloved; how can one forsake Him? \|\|2\|\| |
| ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ ॥੩॥ | ih tan vaychee sant peh pi-aaray pareetam day-ay milaa-ay. \|\|3\|\| | I would sell this body to the Saint, O Beloved, if he would lead me to my Dear Lord. \|\|3\|\| |
| ਸੁਖ ਸੀਗਾਰ ਬਿਖਿਆ ਕੇ ਫੀਕੇ ਤਜਿ ਛੋਡੇ ਮੇਰੀ ਮਾਇ ॥੪॥ | sukh seegaar bikhi-aa kay feekay taj chhoday mayree maa-ay. \|\|4\|\| | The pleasures and adornments of corruption are insipid and useless; I have forsaken and abandoned them, O my Mother. \|\|4\|\| |
| ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ ॥੫॥ | kaam kroDh lobh taj ga-ay pi-aaray satgur charnee paa-ay. \|\|5\|\| | Lust, anger and greed left me, O Beloved, when I fell at the Feet of the True Guru. \|\|5\|\| |
| ਜੋ ਜਨ ਰਾਤੇ ਰਾਮ ਸਿਉ ਪਿਆਰੇ ਅਨਤ ਨ ਕਾਹੂ ਜਾਇ ॥੬॥ | jo jan raatay raam si-o pi-aaray anat na kaahoo jaa-ay. \|\|6\|\| | Those humble beings who are imbued with the Lord, O Beloved, do not go anywhere else. \|\|6\|\| |
| ਹਰਿ ਰਸੁ ਜਿਨ੍ਹੀ ਚਾਖਿਆ ਪਿਆਰੇ ਤ੍ਰਿਪਤਿ ਰਹੇ ਆਘਾਇ ॥੭॥ | har ras jin$^{H}$ee chaakhi-aa pi-aaray taripat rahay aaghaa-ay. \|\|7\|\| | Those who have tasted the Lord's sublime essence, O Beloved, remain satisfied and satiated. \|\|7\|\| |
| ਅੰਚਲੁ ਗਹਿਆ ਸਾਧ ਕਾ ਨਾਨਕ ਭੈ ਸਾਗਰੁ ਪਾਰਿ ਪਰਾਇ ॥੮॥੧॥੩॥ | anchal gahi-aa saaDh kaa naanak bhai saagar paar paraa-ay. \|\|8\|\|1\|\|3\|\| | One who grasps the Hem of the Gown of the Holy Saint, O Nanak, crosses over the terrible world-ocean. \|\|8\|\|1\|\|3\|\| |

**paarbarahm parmaysur su-aamee dookh nivaaran naaraa-inay**

| ਕਲਿਆਨੁ ਭੋਪਾਲੀ ਮਹਲਾ ੪ ਛਕਾ ੧ ॥ (1321-6) | kali-aan bhopaalee mehlaa 4 chhakaa 1. | First Set of Six\|\| Kalyaan Bhopaalee, Fourth Mehl: |
|---|---|---|
| ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣੁ ਨਾਰਾਇਣੇ ॥ | paarbarahm parmaysur su-aamee dookh nivaaran naaraa-inay. | O Supreme Lord God, Transcendent Lord and Master, Destroyer of pain, Transcendental Lord God. |
| ਸਗਲ ਭਗਤ ਜਾਚਹਿ ਸੁਖ ਸਾਗਰ ਭਵ ਨਿਧਿ ਤਰਣ ਹਰਿ ਚਿੰਤਾਮਣੇ ॥੧॥ ਰਹਾਉ ॥ | sagal bhagat jaacheh sukh saagar bhav niDh taran har chintaamanay. \|\|1\|\| rahaa-o. | All Your devotees beg of You. Ocean of peace, carry us across the terrifying world-ocean; You are the Wish-fulfilling Jewel. \|\|1\|\|Pause\|\| |
| ਦੀਨ ਦਇਆਲ ਜਗਦੀਸ ਦਮੋਦਰ ਹਰਿ ਅੰਤਰਜਾਮੀ ਗੋਬਿੰਦੇ ॥ | deen da-i-aal jagdees damodar har antarjaamee gobinday. | Merciful to the meek and poor, Lord of the world, Support of the earth, Inner-knower, Searcher of hearts, Lord of the Universe. |
| ਤੇ ਨਿਰਭਉ ਜਿਨ ਸ੍ਰੀਰਾਮੁ ਧਿਆਇਆ ਗੁਰਮਤਿ ਮੁਰਾਰਿ ਹਰਿ ਮੁਕੰਦੇ ॥੧॥ | tay nirbha-o jin sareeraam Dhi-aa-i-aa gurmat muraar har mukanday. \|\|1\|\| | Those who meditate on the Supreme Lord become fearless. Through the Wisdom of the Guru's Teachings, they meditate on the Lord, the Liberator Lord. \|\|1\|\| |
| ਜਗਦੀਸੁਰ ਚਰਨ ਸਰਨ ਜੋ ਆਏ ਤੇ ਜਨ ਭਵ ਨਿਧਿ ਪਾਰਿ ਪਰੇ ॥ | jagdeesur charan saran jo aa-ay tay jan bhav niDh paar paray. | Those who come to Sanctuary at the Feet of the Lord of the Universe - those humble beings cross over the terrifying world-ocean. |
| ਭਗਤ ਜਨਾ ਕੀ ਪੈਜ ਹਰਿ ਰਾਖੈ ਜਨ ਨਾਨਕ ਆਪਿ ਹਰਿ ਕ੍ਰਿਪਾ ਕਰੇ ॥੨॥੧॥੭॥ | bhagat janaa kee paij har raakhai jan naanak aap har kirpaa karay. \|\|2\|\|1\|\|7\|\| | The Lord preserves the honor of His humble devotees; O servant Nanak, the Lord Himself showers them with His Grace. \|\|2\|\|1\|\|7\|\| |

**paavat ralee-aa joban balee-aa**

| ਆਸਾ ਮਹਲਾ ੫ ॥ (385-1) | aasaa mehlaa 5. | Aasaa, Fifth Mehl: |
|---|---|---|
| ਪਾਵਤੁ ਰਲੀਆ ਜੋਬਨਿ ਬਲੀਆ ॥ | paavat ralee-aa joban balee-aa. | The mortal revels in joy, in the vigor of youth; |
| ਨਾਮ ਬਿਨਾ ਮਾਟੀ ਸੰਗਿ ਰਲੀਆ ॥੧॥ | naam binaa maatee sang ralee-aa. \|\|1\|\| | but without the Name, he mingles with dust. \|\|1\|\| |
| ਕਾਨ ਕੁੰਡਲੀਆ ਬਸਤ੍ਰ ਓਢਲੀਆ ॥ | kaan kundlee-aa bastar odhalee-aa. | He may wear ear-rings and fine clothes, |
| ਸੇਜ ਸੁਖਲੀਆ ਮਨਿ ਗਰਬਲੀਆ ॥੧॥ ਰਹਾਉ ॥ | sayj sukhlee-aa man garablee-aa. \|\|1\|\| rahaa-o. | and have a comfortable bed, and his mind may be so proud. \|\|1\|\|Pause\|\| |
| ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ ॥ | talai kunchree-aa sir kanik chhatree-aa. | He may have elephants to ride, and golden umbrellas over his head; |
| ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ ॥੨॥ | har bhagat binaa lay Dharan gadlee-aa. \|\|2\|\| | but without devotional worship to the Lord, he is buried beneath the dirt. \|\|2\|\| |
| ਰੂਪ ਸੁੰਦਰੀਆ ਅਨਿਕ ਇਸਤਰੀਆ ॥ | roop sundree-aa anik istaree-aa. | He may enjoy many women, of exquisite beauty; |
| ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥੩॥ | har ras bin sabh su-aad fikree-aa. \|\|3\|\| | but without the sublime essence of the Lord, all tastes are tasteless. \|\|3\|\| |
| ਮਾਇਆ ਛਲੀਆ ਬਿਕਾਰ ਬਿਖਲੀਆ ॥ | maa-i-aa chhalee-aa bikaar bikhlee-aa. | Deluded by Maya, the mortal is led into sin and corruption. |
| ਸਰਣਿ ਨਾਨਕ ਪ੍ਰਭ ਪੁਰਖ ਦਇਆਲੀਆ ॥੪॥੪॥੫੫॥ | saran naanak parabh purakh da-i-alee-aa. \|\|4\|\|4\|\|55\|\| | Nanak seeks the Sanctuary of God, the All-powerful, Compassionate Lord. \|\|4\|\|4\|\|55\|\| |

**paarh parhosan poochh lay naamaa kaa peh chhaan chhavaa-ee ho**

| ਘਰੁ ੪ ਸੋਰਠਿ ॥ (657-5) | ghar 4 sorath. | Fourth House, Sorat'h: |
|---|---|---|
| ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥ | paarh parhosan poochh lay naamaa kaa peh chhaan chhavaa-ee ho. | The woman next door asked Naam Dayv, "Who built your house? |
| ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥ | to peh dugnee majooree daiha-o mo ka-o baydhee dayh bataa-ee ho. \|\|1\|\| | I shall pay him double wages. Tell me, who is your carpenter?"\|\|1\|\| |
| ਰੀ ਬਾਈ ਬੇਢੀ ਦੇਨੁ ਨ ਜਾਈ ॥ | ree baa-ee baydhee dayn na jaa-ee. | O sister, I cannot give this carpenter to you. |
| ਦੇਖੁ ਬੇਢੀ ਰਹਿਓ ਸਮਾਈ ॥ | daykh baydhee rahi-o samaa-ee. | Behold, my carpenter is pervading everywhere. |
| ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥ | hamaarai baydhee paraan aDhaaraa. \|\|1\|\| rahaa-o. | My carpenter is the Support of the breath of life. \|\|1\|\|Pause\|\| |
| ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥ | baydhee pareet majooree maa^N gai ja-o ko-oo chhaan chhavaavai ho. | This carpenter demands the wages of love, if someone wants Him to build their house. |
| ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥ | log kutamb sabhahu tay torai ta-o aapan baydhee aavai ho. \|\|2\|\| | When one breaks his ties with all the people and relatives, then the carpenter comes of His own accord. \|\|2\|\| |
| ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥ | aiso baydhee baran na saaka-o sabh antar sabh thaa^N-ee ho. | I cannot describe such a carpenter, who is contained in everything, everywhere. |
| ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥ | goo^N gai mahaa amrit ras chaakhi-aa poochhay kahan na jaa-ee ho. \|\|3\|\| | The mute tastes the most sublime ambrosial nectar, but if you ask him to describe it, he cannot. \|\|3\|\| |
| ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥ | baydhee kay gun sun ree baa-ee jalaDh baa^N Dh Dharoo thaapi-o ho. | Listen to the virtues of this carpenter, O sister; He stopped the oceans, and established Dhroo as the pole star. |
| ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥ | naamay kay su-aamee see-a bahoree lank bhabheekhan aapi-o ho. \|\|4\|\|2\|\| | Naam Dayv's Lord Master brought Sita back, and gave Sri Lanka to Bhabheekhan. \|\|4\|\|2\|\| |

**paa$^{N}$day aisaa barahm beechaar**

| ਆਸਾ ਮਹਲਾ ੧ ॥ (355-2) | aasaa mehlaa 1. | Aasaa, First Mehl: |
|---|---|---|
| ਕਾਇਆ ਬ੍ਰਹਮਾ ਮਨੁ ਹੈ ਧੋਤੀ ॥ | kaa-i-aa barahmaa man hai Dhotee. | Let the body be the Brahmin, and let the mind be the loin-cloth; |
| ਗਿਆਨੁ ਜਨੇਊ ਧਿਆਨੁ ਕੁਸਪਾਤੀ ॥ | gi-aan janay-oo Dhi-aan kuspaatee. | let spiritual wisdom be the sacred thread, and meditation the ceremonial ring. |
| ਹਰਿ ਨਾਮਾ ਜਸੁ ਜਾਚਉ ਨਾਉ ॥ | har naamaa jas jaacha-o naa-o. | I seek the Name of the Lord and His Praise as my cleansing bath. |
| ਗੁਰ ਪਰਸਾਦੀ ਬ੍ਰਹਮਿ ਸਮਾਉ ॥੧॥ | gur parsaadee barahm samaa-o. \|\|1\|\| | By Guru's Grace, I am absorbed into God. \|\|1\|\| |
| ਪਾਂਡੇ ਐਸਾ ਬ੍ਰਹਮ ਬੀਚਾਰੁ ॥ | paa$^{N}$day aisaa barahm beechaar. | O Pandit, O religious scholar, contemplate God in such a way |
| ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ ॥੧॥ ਰਹਾਉ ॥ | naamay such naamo parha-o naamay chaj aachaar. \|\|1\|\| rahaa-o. | that His Name may sanctify you, that His Name may be your study, and His Name your wisdom and way of life. \|\|1\|\|Pause\|\| |
| ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥ | baahar janay-oo jichar jot hai naal. | The outer sacred thread is worthwhile only as long as the Divine Light is within. |
| ਧੋਤੀ ਟਿਕਾ ਨਾਮੁ ਸਮਾਲਿ ॥ | Dhotee tikaa naam samaal. | So make the remembrance of the Naam, the Name of the Lord, your loin-cloth and the ceremonial mark on your forehead. |
| ਐਥੈ ਓਥੈ ਨਿਬਹੀ ਨਾਲਿ ॥ | aithai othai nibhee naal. | Here and hereafter, the Name alone shall stand by you. |
| ਵਿਣੁ ਨਾਵੈ ਹੋਰਿ ਕਰਮ ਨ ਭਾਲਿ ॥੨॥ | vin naavai hor karam na bhaal. \|\|2\|\| | Do not seek any other actions, except the Name. \|\|2\|\| |
| ਪੂਜਾ ਪ੍ਰੇਮ ਮਾਇਆ ਪਰਜਾਲਿ ॥ | poojaa paraym maa-i-aa parjaal. | Worship the Lord in loving adoration, and burn your desire for Maya. |
| ਏਕੋ ਵੇਖਹੁ ਅਵਰੁ ਨ ਭਾਲਿ ॥ | ayko vaykhhu avar na bhaal. | Behold only the One Lord, and do not seek out any other. |
| ਚੀਨ੍ਹੈ ਤਤੁ ਗਗਨ ਦਸ ਦੁਆਰ ॥ | cheen$^{H}$ai tat gagan das du-aar. | Become aware of reality, in the Sky of the Tenth Gate; |
| ਹਰਿ ਮੁਖਿ ਪਾਠ ਪੜੈ ਬੀਚਾਰ ॥੩॥ | har mukh paath parhai beechaar. \|\|3\|\| | read aloud the Lord's Word, and contemplate it. \|\|3\|\| |
| ਭੋਜਨੁ ਭਾਉ ਭਰਮੁ ਭਉ ਭਾਗੈ ॥ | bhojan bhaa-o bharam bha-o bhaagai. | With the diet of His Love, doubt and fear depart. |

| ਪਾਹਰੂਅਰਾ ਛਬਿ ਚੋਰੁ ਨ ਲਾਗੈ ॥ | paahroo-araa chhab chor na laagai. | With the Lord as your night watchman, no thief will dare to break in. |
|---|---|---|
| ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥ | tilak lilaat jaanai parabh ayk. | Let the knowledge of the One God be the ceremonial mark on your forehead. |
| ਬੂਝੈ ਬ੍ਰਹਮੁ ਅੰਤਰਿ ਬਿਬੇਕੁ ॥੪॥ | boojhai barahm antar bibayk. \|\|4\|\| | Let the realization that God is within you be your discrimination. \|\|4\|\| |
| ਆਚਾਰੀ ਨਹੀ ਜੀਤਿਆ ਜਾਇ ॥ | aachaaree nahee jeeti-aa jaa-ay. | Through ritual actions, God cannot be won over; |
| ਪਾਠ ਪੜੈ ਨਹੀ ਕੀਮਤਿ ਪਾਇ ॥ | paath parhai nahee keemat paa-ay. | by reciting sacred scriptures, His value cannot be estimated. |
| ਅਸਟ ਦਸੀ ਚਹੁ ਭੇਦੁ ਨ ਪਾਇਆ ॥ | asat dasee chahu bhayd na paa-i-aa. | The eighteen Puraanas and the four Vedas do not know His mystery. |
| ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥੫॥੨੦॥ | naanak satgur barahm dikhaa-i-aa. \|\|5\|\|20\|\| | O Nanak, the True Guru has shown me the Lord God. \|\|5\|\|20\|\| |

**pingul parbat paar paray khal chatur bakeetaa**

| ਬਿਲਾਵਲੁ ਮਹਲਾ ੫ ॥ (809-16) | bilaaval mehlaa 5. | Bilaaval, Fifth Mehl: |
|---|---|---|
| ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥ | pingul parbat paar paray khal chatur bakeetaa. | The cripple crosses over the mountain, the fool becomes a wise man, |
| ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥ | anDhulay taribhavan soojhi-aa gur bhayt puneetaa. \|\|1\|\| | and the blind man sees the three worlds, by meeting with the True Guru and being purified. \|\|1\|\| |
| ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥ | mahimaa saaDhoo sang kee sunhu mayray meetaa. | This is the Glory of the Saadh Sangat, the Company of the Holy; listen, O my friends. |
| ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥੧॥ ਰਹਾਉ ॥ | mail kho-ee kot agh haray nirmal bha-ay cheetaa. \|\|1\|\| rahaa-o. | Filth is washed away, millions of sins are dispelled, and the consciousness becomes immaculate and pure. \|\|1\|\|Pause\|\| |
| ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥ | aisee bhagat govind kee keet hastee jeetaa. | Such is devotional worship of the Lord of the Universe, that the ant can overpower the elephant. |
| ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥੨॥ | jo jo keeno aapno tis abhai daan deetaa. \|\|2\|\| | Whoever the Lord makes His own, is blessed with the gift of fearlessness. \|\|2\|\| |
| ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥ | singh bilaa-ee ho-ay ga-i-o tarin mayr dikheetaa. | The lion becomes a cat, and the mountain looks like a blade of grass. |
| ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥੩॥ | saram kartay dam aadh ka-o tay ganee Dhaneetaa. \|\|3\|\| | Those who worked for half a shell, will be judged very wealthy. \|\|3\|\| |
| ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥ | kavan vadaa-ee kahi saka-o bay-ant guneetaa. | What glorious greatness of Yours can I describe, O Lord of infinite excellences? |
| ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥੪॥੭॥੩੭॥ | kar kirpaa mohi naam dayh naanak dar sareetaa. \|\|4\|\|7\|\|37\|\| | Please bless me with Your Mercy, and grant me Your Name; O Nanak, I am lost without the Blessed Vision of Your Darshan. \|\|4\|\|7\|\|37\|\| |

**pi-aaray in biDh milan na jaa-ee mai kee-ay karam anaykaa**

| ਸੋਰਠਿ ਮਹਲਾ ੫ ਘਰੁ ੨ ਅਸਟਪਦੀਆ (641-17) | sorath mehlaa 5 ghar 2 asatpadee-aa | Sorat'h, Fifth Mehl, Second House, Ashtapadees: |
|---|---|---|
| ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥ | paath parhi-o ar bayd beechaari-o nival bhu-angam saaDhay. | They read scriptures, and contemplate the Vedas; they practice the inner cleansing techniques of Yoga, and control of the breath. |
| ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥ | panch janaa si-o sang na chhutki-o aDhik aha$^{N}$-buDh baaDhay. \|\|1\|\| | But they cannot escape from the company of the five passions; they are increasingly bound to egotism. \|\|1\|\| |
| ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥ | pi-aaray in biDh milan na jaa-ee mai kee-ay karam anaykaa. | O Beloved, this is not the way to meet the Lord; I have performed these rituals so many times. |
| ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥ | haar pari-o su-aamee kai du-aarai deejai buDh bibaykaa. rahaa-o. | I have collapsed, exhausted, at the Door of my Lord Master; I pray that He may grant me a discerning intellect. \|\|Pause\|\| |
| ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥ | mon bha-i-o karpaatee rahi-o nagan firi-o ban maahee. | One may remain silent and use his hands as begging bowls, and wander naked in the forest. |
| ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥ | tat tirath sabh Dhartee bharmi-o dubiDhaa chhutkai naahee. \|\|2\|\| | He may make pilgrimages to river banks and sacred shrines all over the world, but his sense of duality will not leave him. \|\|2\|\| |
| ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥ | man kaamnaa tirath jaa-ay basi-o sir karvat Dharaa-ay. | His mind's desires may lead him to go and dwell at sacred places of pilgrimage, and offer his head to be sawn off; |
| ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥ | man kee mail na utrai ih biDh jay lakh jatan karaa-ay. \|\|3\|\| | but this will not cause the filth of his mind to depart, even though he may make thousands of efforts. \|\|3\|\| |
| ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥ | kanik kaaminee haivar gaivar baho biDh daan daataaraa. | He may give gifts of all sorts - gold, women, horses and elephants. |
| ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥ | ann bastar bhoom baho arpay nah milee-ai har du-aaraa. \|\|4\|\| | He may make offerings of corn, clothes and land in abundance, but this will not lead him to the Lord's Door. \|\|4\|\| |
| ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥ | poojaa archaa bandan dand-ut khat karmaa rat rahtaa. | He may remain devoted to worship and adoration, bowing his forehead to the floor, practicing the six religious rituals. |

| | | |
|---|---|---|
| ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥ | ha-o ha-o karat banDhan meh pari-aa nah milee-ai ih jugtaa. \|\|5\|\| | He indulges in egotism and pride, and falls into entanglements, but he does not meet the Lord by these devices. \|\|5\|\| |
| ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥ | jog siDh aasan cha-oraaseeh ay bhee kar kar rahi-aa. | He practices the eighty-four postures of Yoga, and acquires the supernatural powers of the Siddhas, but he gets tired of practicing these. |
| ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥ | vadee aarjaa fir fir janmai har si-o sang na gahi-aa. \|\|6\|\| | He lives a long life, but is reincarnated again and again; he has not met with the Lord. \|\|6\|\| |
| ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥ | raaj leelaa raajan kee rachnaa kari-aa hukam afaaraa. | He may enjoy princely pleasures, and regal pomp and ceremony, and issue unchallenged commands. |
| ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥ | sayj sohnee chandan cho-aa narak ghor kaa du-aaraa. \|\|7\|\| | He may lie on beautiful beds, perfumed with sandalwood oil, but this will led him only to the gates of the most horrible hell. \|\|7\|\| |
| ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥ | har keerat saaDhsangat hai sir karman kai karmaa. | Singing the Kirtan of the Lord's Praises in the Saadh Sangat, the Company of the Holy, is the highest of all actions. |
| ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥ | kaho naanak tis bha-i-o paraapat jis purab likhay kaa lahnaa. \|\|8\|\| | Says Nanak, he alone obtains it, who is pre-destined to receive it. \|\|8\|\| |
| ਤੇਰੋ ਸੇਵਕੁ ਇਹ ਰੰਗਿ ਮਾਤਾ ॥ | tayro sayvak ih rang maataa. | Your slave is intoxicated with this Love of Yours. |
| ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥ | bha-i-o kirpaal deen dukh bhanjan har har keertan ih man raataa. rahaa-o doojaa. \|\|1\|\|3\|\| | The Destroyer of the pains of the poor has become merciful to me, and this mind is imbued with the Praises of the Lord, Har, Har. \|\|Second Pause\|\|1\|\|3\|\| |

**pichhahu raatee sad-rhaa naam khasam kaa layhi**

| | | |
|---|---|---|
| ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ ॥ (989-5) | mehlaa 1 ghar 1 cha-upday | Raag Maaroo, First Mehl, First House, Chau-Padas: |
| ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥ | pichhahu raatee sad-rhaa naam khasam kaa layhi. | Those who receive the call in the last hours of the night, chant the Name of their Lord and Master. |
| ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥ | khaymay chhatar saraa-ichay disan rath peerhay. | Tents, canopies, pavilions and carriages are prepared and made ready for them. |
| ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥੧॥ | jinee tayraa naam Dhi-aa-i-aa tin ka-o sad milay. \|\|1\|\| | You send out the call, Lord, to those who meditate on Your Name. \|\|1\|\| |
| ਬਾਬਾ ਮੈ ਕਰਮਹੀਣ ਕੂੜਿਆਰ ॥ | baabaa mai karamheen koorhi-aar. | Father, I am unfortunate, a fraud. |
| ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ ॥੧॥ ਰਹਾਉ ॥ | naam na paa-i-aa tayraa anDhaa bharam bhoolaa man mayraa. \|\|1\|\| rahaa-o. | I have not found Your Name; my mind is blind and deluded by doubt. \|\|1\|\|Pause\|\| |
| ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ ॥ | saad keetay dukh parfurhay poorab likhay maa-ay. | I have enjoyed the tastes, and now my pains have come to fruition; such is my pre-ordained destiny, O my mother. |
| ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ ॥੨॥ | sukh thorhay dukh aglay dookhay dookh vihaa-ay. \|\|2\|\| | Now my joys are few, and my pains are many. In utter agony, I pass my life. \|\|2\|\| |
| ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ॥ | vichhurhi-aa kaa ki-aa veechhurhai mili-aa kaa ki-aa mayl. | What separation could be worse than separation from the Lord? For those who are united with Him, what other union can there be? |
| ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ ॥੩॥ | saahib so salaahee-ai jin kar daykhi-aa khayl. \|\|3\|\| | Praise the Lord and Master, who, having created this play, beholds it. \|\|3\|\| |
| ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥ | sanjogee maylaavarhaa in tan keetay bhog. | By good destiny, this union comes about; this body enjoys its pleasures. |
| ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥੪॥੧॥ | vijogee mil vichhurhay naanak bhee sanjog. \|\|4\|\|1\|\| | Those who have lost their destiny, suffer separation from this union. O Nanak, they may still be united once again! \|\|4\|\|1\|\| |

**pitaa mayro bado Dhanee agmaa**

| ਗੁਜਰੀ ਮਹਲਾ ੫ ਘਰੁ ੨ (507-11) | goojree mehlaa 5 ghar 2 | Goojaree, Fifth Mehl, Second House: |
|---|---|---|
| ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥ | raajan meh tooN raajaa kahee-ahi bhooman meh bhoomaa. | Among kings, You are called the King. Among land-lords, You are the Land-lord. |
| ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥੧॥ | thaakur meh thakuraa-ee tayree koman sir komaa. \|\|1\|\| | Among masters, You are the Master. Among tribes, Yours is the Supreme Tribe. \|\|1\|\| |
| ਪਿਤਾ ਮੇਰੋ ਬਡੋ ਧਨੀ ਅਗਮਾ ॥ | pitaa mayro bado Dhanee agmaa. | My Father is wealthy, deep and profound. |
| ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ ਰਹਾਉ ॥ | ustat kavan kareejai kartay paykh rahay bismaa. \|\|1\|\| rahaa-o. | What praises should I chant, O Creator Lord? Beholding You, I am wonder-struck. \|\|1\|\|Pause\|\| |
| ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥ | sukhee-an meh sukhee-aa tooN kahee-ahi daatan sir daataa. | Among the peaceful, You are called the Peaceful One. Among givers, You are the Greatest Giver. |
| ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥੨॥ | tayjan meh tayjvansee kahee-ahi rasee-an meh raataa. \|\|2\|\| | Among the glorious, You are said to be the Most Glorious. Among revellers, You are the Reveller. \|\|2\|\| |
| ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥ | sooran meh sooraa tooN kahee-ahi bhogan meh bhogee. | Among warriors, You are called the Warrior. Among indulgers, You are the Indulger. |
| ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥ | garastan meh tooN bado garihsatee jogan meh jogee. \|\|3\|\| | Among householders, You are the Great Householder. Among yogis, You are the Yogi. \|\|3\|\| |
| ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥ | kartan meh tooN kartaa kahee-ahi aachaaran meh aachaaree. | Among creators, You are called the Creator. Among the cultured, You are the Cultured One. |
| ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥੪॥ | saahan meh tooN saachaa saahaa vaapaaran meh vaapaaree. \|\|4\|\| | Among bankers, You are the True Banker. Among merchants, You are the Merchant. \|\|4\|\| |
| ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ ॥ | darbaaran meh tayro darbaaraa saran paalan teekaa. | Among courts, Yours is the Court. Yours is the Most Sublime of Sanctuaries. |
| ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥੫॥ | lakhimee kaytak ganee na jaa-ee-ai gan na saka-o seekaa. \|\|5\|\| | The extent of Your wealth cannot be determined. Your Coins cannot be counted. \|\|5\|\| |
| ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ ॥ | naaman meh tayro parabh naamaa gi-aanan meh gi-aanee. | Among names, Your Name, God, is the most respected. Among the wise, You are the Wisest. |

| | | |
|---|---|---|
| ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ ॥੬॥ | jugtan meh tayree parabh jugtaa isnaanan meh isnaanee. \|\|6\|\| | Among ways, Yours, God, is the Best Way. Among purifying baths, Yours is the Most Purifying. \|\|6\|\| |
| ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥ | siDhan meh tayree parabh siDhaa karman sir karmaa. | Among spiritual powers, Yours, O God, are the Spiritual Powers. Among actions, Yours are the Greatest Actions. |
| ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥੭॥ | aagi-aa meh tayree parabh aagi-aa hukman sir hukmaa. \|\|7\|\| | Among wills, Your Will, God, is the Supreme Will. Of commands, Yours is the Supreme Command. \|\|7\|\| |
| ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥ | ji-o bolaaveh ti-o bolah su-aamee kudrat kavan hamaaree. | As You cause me to speak, so do I speak, O Lord Master. What other power do I have? |
| ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥੮॥੧॥੮॥ | saaDhsang naanak jas gaa-i-o jo parabh kee at pi-aaree. \|\|8\|\|1\|\|8\|\| | In the Saadh Sangat, the Company of the Holy, O Nanak, sing His Praises; they are so very dear to God. \|\|8\|\|1\|\|8\|\| |

**pir bin kharee nimaanee jee-o bin pir ki-o jeevaa mayree maa-ee**

| ਗਉੜੀ ਮਹਲਾ ੩ ॥ (244-8) | ga-orhee mehlaa 3. | Gauree, Third Mehl: |
|---|---|---|
| ਪਿਰ ਬਿਨੁ ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥ | pir bin kharee nimaanee jee-o bin pir ki-o jeevaa mayree maa-ee. | Without my Husband, I am utterly dishonored. Without my Husband Lord, how can I live, O my mother? |
| ਪਿਰ ਬਿਨੁ ਨੀਦ ਨ ਆਵੈ ਜੀਉ ਕਾਪੜੁ ਤਨਿ ਨ ਸੁਹਾਈ ॥ | pir bin need na aavai jee-o kaaparh tan na suhaa-ee. | Without my Husband, sleep does not come, and my body is not adorned with my bridal dress. |
| ਕਾਪਰੁ ਤਨਿ ਸੁਹਾਵੈ ਜਾ ਪਿਰ ਭਾਵੈ ਗੁਰਮਤੀ ਚਿਤੁ ਲਾਈਐ ॥ | kaapar tan suhaavai jaa pir bhaavai gurmatee chit laa-ee-ai. | The bridal dress looks beautiful upon my body, when I am pleasing to my Husband Lord. Following the Guru's Teachings, my consciousness is focused on Him. |
| ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ ਗੁਰ ਕੈ ਅੰਕਿ ਸਮਾਈਐ ॥ | sadaa suhaagan jaa satgur sayvay gur kai ank samaa-ee-ai. | I become His happy soul-bride forever, when I serve the True Guru; I sit in the Lap of the Guru. |
| ਗੁਰ ਸਬਦੈ ਮੇਲਾ ਤਾ ਪਿਰੁ ਰਾਵੀ ਲਾਹਾ ਨਾਮੁ ਸੰਸਾਰੇ ॥ | gur sabdai maylaa taa pir raavee laahaa naam sansaaray. | Through the Word of the Guru's Shabad, the soul-bride meets her Husband Lord, who ravishes and enjoys her. The Naam, the Name of the Lord, is the only profit in this world. |
| ਨਾਨਕ ਕਾਮਣਿ ਨਾਹ ਪਿਆਰੀ ਜਾ ਹਰਿ ਕੇ ਗੁਣ ਸਾਰੇ ॥੧॥ | naanak kaaman naah pi-aaree jaa har kay gun saaray. \|\|1\|\| | O Nanak, the soul-bride is loved by her Husband, when she dwells upon the Glorious Praises of the Lord. \|\|1\|\| |
| ਸਾ ਧਨ ਰੰਗੁ ਮਾਣੇ ਜੀਉ ਆਪਣੇ ਨਾਲਿ ਪਿਆਰੇ ॥ | saa Dhan rang maanay jee-o aapnay naal pi-aaray. | The soul-bride enjoys the Love of her Beloved. |
| ਅਹਿਨਿਸਿ ਰੰਗਿ ਰਾਤੀ ਜੀਉ ਗੁਰ ਸਬਦੁ ਵੀਚਾਰੇ ॥ | ahinis rang raatee jee-o gur sabad veechaaray. | Imbued with His Love night and day, she contemplates the Word of the Guru's Shabad. |
| ਗੁਰ ਸਬਦੁ ਵੀਚਾਰੇ ਹਉਮੈ ਮਾਰੇ ਇਨ ਬਿਧਿ ਮਿਲਹੁ ਪਿਆਰੇ ॥ | gur sabad veechaaray ha-umai maaray in biDh milhu pi-aaray. | Contemplating the Guru's Shabad, she conquers her ego, and in this way, she meets her Beloved. |
| ਸਾ ਧਨ ਸੋਹਾਗਣਿ ਸਦਾ ਰੰਗਿ ਰਾਤੀ ਸਾਚੈ ਨਾਮਿ ਪਿਆਰੇ ॥ | saa Dhan sohagan sadaa rang raatee saachai naam pi-aaray. | She is the happy soul-bride of her Lord, who is forever imbued with the Love of the True Name of her Beloved. |
| ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ ਦੁਬਿਧਾ ਮਾਰਿ ਨਿਵਾਰੇ ॥ | apunay gur mil rahee-ai amrit gahee-ai dubiDhaa maar nivaaray. | Abiding in the Company of our Guru, we grasp the Ambrosial Nectar; we conquer and cast out our sense of duality. |
| ਨਾਨਕ ਕਾਮਣਿ ਹਰਿ ਵਰੁ ਪਾਇਆ ਸਗਲੇ ਦੂਖ ਵਿਸਾਰੇ ॥੨॥ | naanak kaaman har var paa-i-aa saglay dookh visaaray. \|\|2\|\| | O Nanak, the soul-bride attains her Husband Lord, and forgets all her pains. \|\|2\|\| |

| | | |
|---|---|---|
| ਕਾਮਣਿ ਪਿਰਹੁ ਭੁਲੀ ਜੀਉ ਮਾਇਆ ਮੋਹਿ ਪਿਆਰੇ ॥ | kaaman pirahu bhulee jee-o maa-i-aa mohi pi-aaray. | The soul-bride has forgotten her Husband Lord, because of love and emotional attachment to Maya. |
| ਝੂਠੀ ਝੂਠਿ ਲਗੀ ਜੀਉ ਕੂੜਿ ਮੁਠੀ ਕੂੜਿਆਰੇ ॥ | jhoothee jhooth lagee jee-o koorh muthee koorhi-aaray. | The false bride is attached to falsehood; the insincere one is cheated by insincerity. |
| ਕੂੜੁ ਨਿਵਾਰੇ ਗੁਰਮਤਿ ਸਾਰੇ ਜੂਐ ਜਨਮੁ ਨ ਹਾਰੇ ॥ | koorh nivaaray gurmat saaray joo-ai janam na haaray. | She who drives out her falsehood, and acts according to the Guru's Teachings, does not lose her life in the gamble. |
| ਗੁਰ ਸਬਦੁ ਸੇਵੇ ਸਚਿ ਸਮਾਵੈ ਵਿਚਹੁ ਹਉਮੈ ਮਾਰੇ ॥ | gur sabad sayvay sach samaavai vichahu ha-umai maaray. | One who serves the Word of the Guru's Shabad is absorbed in the True Lord; she eradicates egotism from within. |
| ਹਰਿ ਕਾ ਨਾਮੁ ਰਿਦੈ ਵਸਾਏ ਐਸਾ ਕਰੇ ਸੀਗਾਰੋ ॥ | har kaa naam ridai vasaa-ay aisaa karay seegaaro. | So let the Name of the Lord abide within your heart; decorate yourself in this way. |
| ਨਾਨਕ ਕਾਮਣਿ ਸਹਜਿ ਸਮਾਣੀ ਜਿਸੁ ਸਾਚਾ ਨਾਮੁ ਅਧਾਰੋ ॥੩॥ | naanak kaaman sahj samaanee jis saachaa naam aDhaaro. \|\|3\|\| | O Nanak, the soul-bride who takes the Support of the True Name is intuitively absorbed in the Lord. \|\|3\|\| |
| ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ ॥ | mil mayray pareetamaa jee-o tuDh bin kharee nimaanee. | Meet me, O my Dear Beloved. Without You, I am totally dishonored. |
| ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥ | mai nainee need na aavai jee-o bhaavai ann na paanee. | Sleep does not come to my eyes, and I have no desire for food or water. |
| ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥ | paanee ann na bhaavai maree-ai haavai bin pir ki-o sukh paa-ee-ai. | I have no desire for food or water, and I am dying from the pain of separation. Without my Husband Lord, how can I find peace? |
| ਗੁਰ ਆਗੈ ਕਰਉ ਬਿਨੰਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥ | gur aagai kara-o binantee jay gur bhaavai ji-o milai tivai milaa-ee-ai. | I offer my prayers to the Guru; if it pleases the Guru, He shall unite me with Himself. |
| ਆਪੇ ਮੇਲਿ ਲਏ ਸੁਖਦਾਤਾ ਆਪਿ ਮਿਲਿਆ ਘਰਿ ਆਏ ॥ | aapay mayl la-ay sukh-daata aap mili-aa ghar aa-ay. | The Giver of peace has united me with Himself; He Himself has come to my home to meet me. |
| ਨਾਨਕ ਕਾਮਣਿ ਸਦਾ ਸੁਹਾਗਣਿ ਨਾ ਪਿਰੁ ਮਰੈ ਨ ਜਾਏ ॥੪॥੨॥ | naanak kaaman sadaa suhaagan naa pir marai na jaa-ay. \|\|4\|\|2\|\| | O Nanak, the soul-bride is forever the Lord's favorite wife; her Husband Lord does not die, and He shall never leave. \|\|4\|\|2\|\| |

**pir bhaavai paraym sakhaa-ee**

| | | |
|---|---|---|
| ਮਲਾਰ ਮਹਲਾ ੧ ਅਸਟਪਦੀਆ ਘਰੁ ੧ (1273-5) | malaar mehlaa 1 asatpadee-aa ghar 1 | Malaar, First Mehl, Ashtapadees, First House: |
| ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥ | chakvee nain neeNd neh chaahai bin pir neeNd na paa-ee. | The chakvi bird does not long for sleepy eyes; without her beloved, she does not sleep. |
| ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥੧॥ | soor charHai pari-o daykhai nainee niv niv laagai paaN-ee. \|\|1\|\| | When the sun rises, she sees her beloved with her eyes; she bows and touches his feet. \|\|1\|\| |
| ਪਿਰ ਭਾਵੈ ਪ੍ਰੇਮੁ ਸਖਾਈ ॥ | pir bhaavai paraym sakhaa-ee. | The Love of my Beloved is pleasing; it is my Companion and Support. |
| ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ ॥੧॥ ਰਹਾਉ ॥ | tis bin gharhee nahee jag jeevaa aisee pi-aas tisaa-ee. \|\|1\|\| rahaa-o. | Without Him, I cannot live in this world even for an instant; such is my hunger and thirst. \|\|1\|\|Pause\|\| |
| ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ ॥ | sarvar kamal kiran aakaasee bigsai sahj subhaa-ee. | The lotus in the pool blossoms forth intuitively and naturally, with the rays of the sun in the sky. |
| ਪ੍ਰੀਤਮ ਪ੍ਰੀਤਿ ਬਨੀ ਅਭ ਐਸੀ ਜੋਤੀ ਜੋਤਿ ਮਿਲਾਈ ॥੨॥ | pareetam pareet banee abh aisee jotee jot milaa-ee. \|\|2\|\| | Such is the love for my Beloved which imbues me; my light has merged into the Light. \|\|2\|\| |
| ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ ॥ | chaatrik jal bin pari-o pari-o tayrai bilap karai billaa-ee. | Without water, the rainbird cries out, "Pri-o! Pri-o! - Beloved! Beloved!" It cries and wails and laments. |
| ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ ॥੩॥ | ghanhar ghor dasou dis barsai bin jal pi-aas na jaa-ee. \|\|3\|\| | The thundering clouds rain down in the ten directions; its thirst is not quenched until it catches the rain-drop in its mouth. \|\|3\|\| |
| ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ ॥ | meen nivaas upjai jal hee tay sukh dukh purab kamaa-ee. | The fish lives in water, from which it was born. It finds peace and pleasure according to its past actions. |
| ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਣੁ ਜੀਵਣੁ ਤਿਸੁ ਤਾਂਈ ॥੪॥ | khin til reh na sakai pal jal bin maran jeevan tis taaN-ee. \|\|4\|\| | It cannot survive without water for a moment, even for an instant. Life and death depend on it. \|\|4\|\| |
| ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਂਈ ॥ | Dhan vaaNdhee pir days nivaasee sachay gur peh sabad pathaa-eeN. | The soul-bride is separated from her Husband Lord, who lives in His Own Country. He sends the Shabad, His Word, through the True Guru. |

| | | |
|---|---|---|
| ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ ॥੫॥ | gun sangrahi parabh ridai nivaasee bhagat ratee harkhaa-ee. \|\|5\|\| | She gathers virtues, and enshrines God within her heart. Imbued with devotion, she is happy. \|\|5\|\| |
| ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ ਗੁਰ ਭਾਵੈ ਪ੍ਰਿਉ ਪਾਈਂ ॥ | pari-o pari-o karai sabhai hai jaytee gur bhaavai pari-o paa-eeN. | Everyone cries out, "Beloved! Beloved!" But she alone finds her Beloved, who is pleasing to the Guru. |
| ਪ੍ਰਿਉ ਨਾਲੇ ਸਦ ਹੀ ਸਚਿ ਸੰਗੇ ਨਦਰੀ ਮੇਲਿ ਮਿਲਾਈ ॥੬॥ | pari-o naalay sad hee sach sangay nadree mayl milaa-ee. \|\|6\|\| | Our Beloved is always with us; through the Truth, He blesses us with His Grace, and unites us in His Union. \|\|6\|\| |
| ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ ॥ | sabh meh jee-o jee-o hai so-ee ghat ghat rahi-aa samaa-ee. | He is the life of the soul in each and every soul; He permeates and pervades each and every heart. |
| ਗੁਰ ਪਰਸਾਦਿ ਘਰ ਹੀ ਪਰਗਾਸਿਆ ਸਹਜੇ ਸਹਜਿ ਸਮਾਈ ॥੭॥ | gur parsaad ghar hee pargaasi-aa sehjay sahj samaa-ee. \|\|7\|\| | By Guru's Grace, He is revealed within the home of my heart; I am intuitively, naturally, absorbed into Him. \|\|7\|\| |
| ਅਪਨਾ ਕਾਜੁ ਸਵਾਰਹੁ ਆਪੇ ਸੁਖਦਾਤੇ ਗੋਸਾਂਈਂ ॥ | apnaa kaaj savaarahu aapay sukh-daatay gosaaN-eeN. | He Himself shall resolve all your affairs, when you meet with the Giver of peace, the Lord of the World. |
| ਗੁਰ ਪਰਸਾਦਿ ਘਰ ਹੀ ਪਿਰੁ ਪਾਇਆ ਤਉ ਨਾਨਕ ਤਪਤਿ ਬੁਝਾਈ ॥੮॥੧॥ | gur parsaad ghar hee pir paa-i-aa ta-o naanak tapat bujhaa-ee. \|\|8\|\|1\|\| | By Guru's Grace, you shall find your Husband Lord within your own home; then, O Nanak, the fire within you shall be quenched. \|\|8\|\|1\|\| |

**mukaam kar ghar baisnaa nit chalnai kee Dhokh**

| ਸਿਰੀਰਾਗੁ ਮਹਲਾ ੧ ਘਰੁ ੨ ॥ (64-4) | sireeraag mehlaa 1 ghar 2. | Siree Raag, First Mehl, Second House: |
|---|---|---|
| ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥ | mukaam kar ghar baisnaa nit chalnai kee Dhokh. | They have made this their resting place and they sit at home, but the urge to depart is always there. |
| ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥੧॥ | mukaam taa par jaanee-ai jaa rahai nihchal lok. \|\|1\|\| | This would be known as a lasting place of rest, only if they were to remain stable and unchanging. \|\|1\|\| |
| ਦੁਨੀਆ ਕੈਸਿ ਮੁਕਾਮੇ ॥ | dunee-aa kais mukaamay. | What sort of a resting place is this world? |
| ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥੧॥ ਰਹਾਉ ॥ | kar sidak karnee kharach baaDhhu laag rahu naamay. \|\|1\|\| rahaa-o. | Doing deeds of faith, pack up the supplies for your journey, and remain committed to the Name. \|\|1\|\|Pause\|\| |
| ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥ | jogee ta aasan kar bahai mulaa bahai mukaam. | The Yogis sit in their Yogic postures, and the Mullahs sit at their resting stations. |
| ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥੨॥ | pandit vakaaneh pothee-aa siDh baheh dayv sathaan. \|\|2\|\| | The Hindu Pandits recite from their books, and the Siddhas sit in the temples of their gods. \|\|2\|\| |
| ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥ | sur siDh gan ganDharab mun jan saykh peer salaar. | The angels, Siddhas, worshippers of Shiva, heavenly musicians, silent sages, Saints, priests, preachers, spiritual teachers and commanders |
| ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥੩॥ | dar kooch koochaa kar ga-ay avray bhe chalanhaar. \|\|3\|\| | -each and every one has left, and all others shall depart as well. \|\|3\|\| |
| ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥ | sultaan khaan malook umray ga-ay kar kar kooch. | The sultans and kings, the rich and the mighty, have marched away in succession. |
| ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥੪॥ | gharhee muhat ke chalnaa dil samajh too$^{N}$ bhe pahooch. \|\|4\|\| | In a moment or two, we shall also depart. O my heart, understand that you must go as well! \|\|4\|\| |
| ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥ | sabdaah maahi vakhaanee-ai virlaa ta boojhai ko-ay. | This is described in the Shabads; only a few understand this! |
| ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥ | naanak vakhaanai bayntee jal thal mahee-al so-ay. \|\|5\|\| | Nanak offers this prayer to the One who pervades the water, the land and the air. \|\|5\|\| |

| ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥ | alaahu alakh agamm kaadar karanhaar kareem. | He is Allah, the Unknowable, the Inaccessible, All-powerful and Merciful Creator. |
|---|---|---|
| ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥੬॥ | sabh dunee aavan jaavnee mukaam ayk raheem. \|\|6\|\| | All the world comes and goes-only the Merciful Lord is permanent. \|\|6\|\| |
| ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥ | mukaam tis no aakhee-ai jis sis na hovee laykh. | Call permanent only the One, who does not have destiny inscribed upon His Forehead. |
| ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥ | asmaan Dhartee chalsee mukaam ohee ayk. \|\|7\|\| | The sky and the earth shall pass away; He alone is permanent. \|\|7\|\| |
| ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥ | din rav chalai nis sas chalai taarikaa lakh palo-ay. | The day and the sun shall pass away; the night and the moon shall pass away; the hundreds of thousands of stars shall disappear. |
| ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥੧੭॥ | mukaam ohee ayk hai naankaa sach bugo-ay. \|\|8\|\|17\|\| | He alone is permanent; Nanak speaks the Truth. \|\|8\|\|17\|\| |

**mun jogee saas<u>t</u>arag kahaava<u>t</u> sa<u>bh</u> keen^H^ay bas apnahee**

| ਗੂਜਰੀ ਮਹਲਾ ੫ ॥ (498-18) | goojree mehlaa 5. | Goojaree, Fifth Mehl: |
|---|---|---|
| ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨ੍ਹੇ ਬਸਿ ਅਪਨਹੀ ॥ | mun jogee saastarag kahaavat sabh keen^H^ay bas apnahee. | They call themselves silent sages, Yogis and scholars of the Shaastras, but Maya has has them all under her control. |
| ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ ॥੧॥ | teen dayv ar korh tayteesaa tin kee hairat kachh na rahee. \|\|1\|\| | The three gods, and the 330,000,000 demi-gods, were astonished. \|\|1\|\| |
| ਬਲਵੰਤਿ ਬਿਆਪਿ ਰਹੀ ਸਭ ਮਹੀ ॥ | balvant bi-aap rahee sabh mahee. | The power of Maya is pervading everywhere. |
| ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ ॥੧॥ ਰਹਾਉ ॥ | avar na jaanas ko-oo marmaa gur kirpaa tay lahee. \|\|1\|\| rahaa-o. | Her secret is known only by Guru's Grace - no one else knows it. \|\|1\|\|Pause\|\| |
| ਜੀਤਿ ਜੀਤਿ ਜੀਤੇ ਸਭਿ ਥਾਨਾ ਸਗਲ ਭਵਨ ਲਪਟਹੀ ॥ | jeet jeet jeetay sabh thaanaa sagal bhavan laptahee. | Conquering and conquering, she has conquered everywhere, and she clings to the whole world. |
| ਕਹੁ ਨਾਨਕ ਸਾਧ ਤੇ ਭਾਗੀ ਹੋਇ ਚੇਰੀ ਚਰਨ ਗਹੀ ॥੨॥੫॥੧੪॥ | kaho naanak saaDh tay bhaagee ho-ay chayree charan gahee. \|\|2\|\|5\|\|14\|\| | Says Nanak, she surrenders to the Holy Saint; becoming his servant, she falls at his feet. \|\|2\|\|5\|\|14\|\| |

**mul khareedee laalaa golaa mayraa naa-o sabhaagaa**

| ਮਾਰੂ ਮਹਲਾ ੧ ॥ (991-1) | maaroo mehlaa 1. | Maaroo, First Mehl: |
|---|---|---|
| ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥ | mul khareedee laalaa golaa mayraa naa-o sabhaagaa. | I am Your slave, Your bonded servant, and so I am called fortunate. |
| ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥੧॥ | gur kee bachnee haat bikaanaa jit laa-I-aa tit laagaa. \|\|1\|\| | I sold myself at Your store in exchange for the Guru's Word; whatever You link me to, to that I am linked. \|\|1\|\| |
| ਤੇਰੇ ਲਾਲੇ ਕਿਆ ਚਤੁਰਾਈ ॥ | tayray laalay ki-aa chaturaa-ee. | What cleverness can Your servant try with You? |
| ਸ਼ਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ ਰਹਾਉ ॥ | saahib kaa hukam na karnaa jaa-ee. \|\|1\|\| rahaa-o. | O my Lord and Master, I cannot carry out the Hukam of Your Command. \|\|1\|\|Pause\|\| |
| ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥ | maa laalee pi-o laalaa mayraa ha-o laalay kaa jaa-I-aa. | My mother is Your slave, and my father is Your slave; I am the child of Your slaves. |
| ਲ਼ਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥੨॥ | laalee naachai laalaa gaavai bhagat kara-o tayree raa-I-aa. \|\|2\|\| | My slave mother dances, and my slave father sings; I practice devotional worship to You, O my Sovereign Lord. \|\|2\|\| |
| ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥ | pee-ah ta paanee aanee meeraa khaahi ta peesan jaa-o. | If You wish to drink, then I shall get water for You; if You wish to eat, I shall grind the corn for You. |
| ਫਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥੩॥ | pakhaa fayree pair malovaa japat rahaa tayraa naa-o. \|\|3\|\| | I wave the fan over You, and wash Your feet, and continue to chant Your Name. \|\|3\|\| |
| ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥ | loon haraamee naanak laalaa bakhsihi tuDh vadi-aa-ee. | I have been untrue to myself, but Nanak is Your slave; please forgive him, by Your glorious greatness. |
| ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥੪॥੬॥ | aad jugaad da-I-aapat daataa tuDh vin mukat na paa-ee. \|\|4\|\|6\|\| | Since the very beginning of time, and throughout the ages, You have been the merciful and generous Lord. Without You, liberation cannot be attained. \|\|4\|\|6\|\| |

**mulaa$^{N}$ kahhu ni-aa-o khudaa-ee**

| ਪ੍ਰਭਾਤੀ ਕਬੀਰ ਜੀਉ ॥ (1350-5) | parbhaatee kabeer jee-o. | Prabhaatee Kabeer Jee: |
|---|---|---|
| ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥ | bayd kataayb kahhu mat jhoothay jhoothaa jo na bichaarai. | Do not say that the Vedas, the Bible and the Koran are false. Those who do not contemplate them are false. |
| ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥ | ja-o sabh meh ayk khudaa-ay kahat ha-o ta-o ki-o murgee maarai. \|\|1\|\| | You say that the One Lord is in all, so why do you kill chickens? \|\|1\|\| |
| ਮੁਲਾਂ ਕਹਹੁ ਨਿਆਉ ਖੁਦਾਈ ॥ | mulaa$^{N}$ kahhu ni-aa-o khudaa-ee. | O Mullah, tell me: is this God's Justice? |
| ਤੇਰੇ ਮਨ ਕਾ ਭਰਮੁ ਨ ਜਾਈ ॥੧॥ ਰਹਾਉ ॥ | tayray man kaa bharam na jaa-ee. \|\|1\|\| rahaa-o. | The doubts of your mind have not been dispelled. \|\|1\|\|Pause\|\| |
| ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥ | pakar jee-o aani-aa dayh binaasee maatee ka-o bismil kee-aa. | You seize a living creature, and then bring it home and kill its body; you have killed only the clay. |
| ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥੨॥ | jot saroop anaahat laagee kaho halaal ki-aa kee-aa. \|\|2\|\| | The light of the soul passes into another form. So tell me, what have you killed? \|\|2\|\| |
| ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥ | ki-aa ujoo paak kee-aa muhu Dho-i-aa ki-aa maseet sir laa-i-aa. | And what good are your purifications? Why do you bother to wash your face? And why do you bother to bow your head in the mosque? |
| ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥੩॥ | ja-o dil meh kapat nivaaj gujaarahu ki-aa haj kaabai jaa-i-aa. \|\|3\|\| | Your heart is full of hypocrisy; what good are your prayers or your pilgrimage to Mecca? \|\|3\|\| |
| ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ ॥ | too$^{N}$ naapaak paak nahee soojhi-aa tis kaa maram na jaani-aa. | You are impure; you do not understand the Pure Lord. You do not know His Mystery. |
| ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥੪॥੪॥ | kahi kabeer bhisat tay chookaa dojak si-o man maani-aa. \|\|4\|\|4\|\| | Says Kabeer, you have missed out on paradise; your mind is set on hell. \|\|4\|\|4\|\| |

**moo laalan si-o pareet banee. rahaa-o**

| ਬਿਲਾਵਲੁ ਮਹਲਾ ੫ ॥ (827-3) | bilaaval mehlaa 5. | Bilaaval, Fifth Mehl: |
|---|---|---|
| ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ ॥ | moo laalan si-o pareet banee. Rahaa-o. | I have fallen in love with my Beloved Lord. \|\|Pause\|\| |
| ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥੧॥ | toree na tootai chhoree na chhootai aisee maaDho khinch tanee. \|\|1\|\| | Cutting it, it does not break, and releasing it, it does not let go. Such is the string the Lord has tied me with. \|\|1\|\| |
| ਦਿਨਸੁ ਰੈਨਿ ਮਨ ਮਾਹਿ ਬਸਤੁ ਹੈ ਤੂ ਕਰਿ ਕਿਰਪਾ ਪ੍ਰਭ ਅਪਨੀ ॥੨॥ | dinas rain man maahi basat hai too kar kirpaa parabh apnee. \|\|2\|\| | Day and night, He dwells within my mind; please bless me with Your Mercy, O my God. \|\|2\|\| |
| ਬਲਿ ਬਲਿ ਜਾਉ ਸਿਆਮ ਸੁੰਦਰ ਕਉ ਅਕਥ ਕਥਾ ਜਾ ਕੀ ਬਾਤ ਸੁਨੀ ॥੩॥ | bal bal jaa-o si-aam sundar ka-o akath kathaa jaa kee baat sunee. \|\|3\|\| | I am a sacrifice, a sacrifice to my beauteous Lord; I have heard his Unspoken Speech and Story. \|\|3\|\| |
| ਜਨ ਨਾਨਕ ਦਾਸਨਿ ਦਾਸੁ ਕਹੀਅਤ ਹੈ ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ ॥੪॥੨੮॥੧੧੪॥ | jan naanak daasan daas kahee-at hai mohi karahu kirpaa thaakur apunee. \|\|4\|\|28\|\|114\|\| | Servant Nanak is said to be the slave of His slaves; O my Lord and Master, please bless me with Your Mercy. \|\|4\|\|28\|\|114\|\| |

**moorakh man kaahay karseh maanaa**

| ਮਾਰੂ ਮਹਲਾ ੧ ॥ (989-10) | maaroo mehlaa 1. | Maaroo, First Mehl: |
|---|---|---|
| ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥ | mil maat pitaa pind kamaa-i-aa. | The union of the mother and father brings the body into being. |
| ਤਿਨਿ ਕਰਤੈ ਲੇਖੁ ਲਿਖਾਇਆ ॥ | tin kartai laykh likhaa-i-aa. | The Creator inscribes upon it the inscription of its destiny. |
| ਲਿਖੁ ਦਾਤਿ ਜੋਤਿ ਵਡਿਆਈ ॥ | likh daat jot vadi-aa-ee. | According to this inscription, gifts, light and glorious greatness are received. |
| ਮਿਲਿ ਮਾਇਆ ਸੁਰਤਿ ਗਵਾਈ ॥੧॥ | mil maa-i-aa surat gavaa-ee. \|\|1\|\| | Joining with Maya, the spiritual consciousness is lost. \|\|1\|\| |
| ਮੂਰਖ ਮਨ ਕਾਹੇ ਕਰਸਹਿ ਮਾਣਾ ॥ | moorakh man kaahay karseh maanaa. | O foolish mind, why are you so proud? |
| ਉਠਿ ਚਲਣਾ ਖਸਮੈ ਭਾਣਾ ॥੧॥ ਰਹਾਉ ॥ | uth chalnaa khasmai bhaanaa. \|\|1\|\| rahaa-o. | You shall have to arise and depart when it pleases your Lord and Master. \|\|1\|\|Pause\|\| |
| ਤਜਿ ਸਾਦ ਸਹਜ ਸੁਖੁ ਹੋਈ ॥ | taj saad sahj sukh ho-ee. | Abandon the tastes of the world, and find intuitive peace. |
| ਘਰ ਛਡਣੇ ਰਹੈ ਨ ਕੋਈ ॥ | ghar chhadnay rahai na ko-ee. | All must abandon their worldly homes; no one remains here forever. |
| ਕਿਛੁ ਖਾਜੈ ਕਿਛੁ ਧਰਿ ਜਾਈਐ ॥ | kichh khaajai kichh Dhar jaa-ee-ai. | Eat some, and save the rest, |
| ਜੇ ਬਾਹੁੜਿ ਦੁਨੀਆ ਆਈਐ ॥੨॥ | jay baahurh dunee-aa aa-ee-ai. \|\|2\|\| | if you are destined to return to the world again. \|\|2\|\| |
| ਸਜੁ ਕਾਇਆ ਪਟੁ ਹਢਾਏ ॥ | saj kaa-i-aa pat hadhaa-ay. | He adorns his body and ress in silk robes. |
| ਫੁਰਮਾਇਸਿ ਬਹੁਤੁ ਚਲਾਏ ॥ | furmaa-is bahut chalaa-ay. | He issues all sorts of commands. |
| ਕਰਿ ਸੇਜ ਸੁਖਾਲੀ ਸੋਵੈ ॥ | kar sayj sukhaalee sovai. | Preparing his comfortable bed, he sleeps. |
| ਹਥੀ ਪਉਦੀ ਕਾਹੇ ਰੋਵੈ ॥੩॥ | hathee pa-udee kaahay rovai. \|\|3\|\| | When he falls into the hands of the Messenger of Death, what good does it do to cry out? \|\|3\|\| |
| ਘਰ ਘੁੰਮਣਵਾਣੀ ਭਾਈ ॥ | ghar ghummanvaanee bhaa-ee. | Household affairs are whirlpools of entanglements, O Siblings of Destiny. |
| ਪਾਪ ਪਥਰ ਤਰਣੁ ਨ ਜਾਈ ॥ | paap pathar taran na jaa-ee. | Sin is a stone which does not float. |
| ਭਉ ਬੇੜਾ ਜੀਉ ਚੜਾਉ ॥ | bha-o bayrhaa jee-o charhaa-oo. | So let the Fear of God be the boat to carry your soul across. |
| ਕਹੁ ਨਾਨਕ ਦੇਵੈ ਕਾਹੂ ॥੪॥੨॥ | kaho naanak dayvai kaahoo. \|\|4\|\|2\|\| | Says Nanak, rare are those who are blessed with this Boat. \|\|4\|\|2\|\| |

**mayraa satgur pi-aaraa kit biDh milai**

| ਗਉੜੀ ਬੈਰਾਗਣਿ ਮਹਲਾ ੪ ॥ (168-11) | ga-orhee bairaagan mehlaa 4. | Gauree Bairaagan, Fourth Mehl: |
|---|---|---|
| ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥ | jis mili-ai man ho-ay anand so satgur kahee-ai. | Meeting Him, the mind is filled with bliss. He is called the True Guru. |
| ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥੧॥ | man kee dubiDhaa binas jaa-ay har param pad lahee-ai. \|\|1\|\| | Double-mindedness departs, and the supreme status of the Lord is obtained. \|\|1\|\| |
| ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥ | mayraa satgur pi-aaraa kit biDh milai. | How can I meet my Beloved True Guru? |
| ਹਉ ਖਿਨੁ ਖਿਨੁ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ ॥੧॥ ਰਹਾਉ ॥ | ha-o khin khin karee namaskaar mayraa gur pooraa ki-o milai. \|\|1\|\| rahaa-o. | Each and every moment, I humbly bow to Him. How will I meet my Perfect Guru? \|\|1\|\|Pause\|\| |
| ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥ | kar kirpaa har mayli-aa mayraa satgur pooraa. | Granting His Grace, the Lord has led me to meet my Perfect True Guru. |
| ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥੨॥ | ichh punnee jan kayree-aa lay satgur Dhooraa. \|\|2\|\| | The desire of His humble servant has been fulfilled. I have received the dust of the Feet of the True Guru. \|\|2\|\| |
| ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ ॥ | har bhagat darirh-aavai har bhagat sunai tis satgur milee-ai. | Those who meet the True Guru implant devotional worship to the Lord, and listen to this devotional worship of the Lord. |
| ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥੩॥ | totaa mool na aavee har laabh nit darirhee-ai. \|\|3\|\| | They never suffer any loss; they continually earn the profit of the Lord. \|\|3\|\| |
| ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥ | jis ka-o ridai vigaas hai bhaa-o doojaa naahee. | One whose heart blossoms forth, is not in love with duality. |
| ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ ॥੪॥੮॥੧੪॥੫੨॥ | naanak tis gur mil uDhrai har gun gaavaahee. \|\|4\|\|8\|\|14\|\|52\|\| | O Nanak, meeting the Guru, one is saved, singing the Glorious Praises of the Lord. \|\|4\|\|8\|\|14\|\|52\|\| |

**mayraa satgur rakhvaalaa ho-aa**

| ਸੋਰਠਿ ਮਹਲਾ ੫ ॥ (620-17) | sorath mehlaa 5. | Sorat'h, Fifth Mehl: |
|---|---|---|
| ਮੇਰਾ ਸਤਿਗੁਰੁ ਰਖਵਾਲਾ ਹੋਆ ॥ | mayraa satgur rakhvaalaa ho-aa. | My True Guru is my Savior and Protector. |
| ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥੧॥ ਰਹਾਉ ॥ | Dhaar kirpaa parabh haath day raakhi-aa har govid navaa niro-aa. \|\|1\|\| rahaa-o. | Showering us with His Mercy and Grace, God extended His Hand, and saved Hargobind, who is now safe and secure. \|\|1\|\|Pause\|\| |
| ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥ | taap ga-I-aa parabh aap mitaa-I-aa jan kee laaj rakhaa-ee. | The fever is gone - God Himself eradicated it, and preserved the honor of His servant. |
| ਸ਼ਾਧਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ ॥੧॥ | saaDhsangat tay sabh fal paa-ay satgur kai bal jaa^N-ee. \|\|1\|\| | I have obtained all blessings from the Saadh Sangat, the Company of the Holy; I am a sacrifice to the True Guru. \|\|1\|\| |
| ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ | halat palat parabh dovai savaaray hamraa gun avgun na beechaari-aa. | God has saved me, both here and hereafter. He has not taken my merits and demerits into account. |
| ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥ | atal bachan naanak gur tayraa safal kar mastak Dhaari-aa. \|\|2\|\|21\|\|49\|\| | Your Word is eternal, O Guru Nanak; You placed Your Hand of blessing upon my forehead. \|\|2\|\|21\|\|49\|\| |

**mayraa har parabh sundar mai saar na jaanee**

| ਵਡਹੰਸੁ ਮਹਲਾ ੪ ॥ (561-4) | vad-hans mehlaa 4. | Wadahans, Fourth Mehl: |
|---|---|---|
| ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ ॥ | mayraa har parabh sundar mai saar na jaanee. | My Lord God is so beautiful. I do not know His worth. |
| ਹਉ ਹਰਿ ਪ੍ਰਭ ਛੋਡਿ ਦੂਜੈ ਲੋਭਾਣੀ ॥੧॥ | ha-o har parabh chhod doojai lobhaanee. \|\|1\|\| | Abandoning my Lord God, I have become entangled in duality. \|\|1\|\| |
| ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ॥ | ha-o ki-o kar pir ka-o mila-o I-aanee. | How can I meet with my Husband? I don't know. |
| ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ ॥੧॥ ਰਹਾਉ ॥ | jo pir bhaavai saa sohagan saa-ee pir ka-o milai si-aanee. \|\|1\|\| rahaa-o. | She who pleases her Husband Lord is a happy soul-bride. She meets with her Husband Lord - she is so wise. \|\|1\|\|Pause\|\| |
| ਮੈ ਵਿਚਿ ਦੋਸ ਹਉ ਕਿਉ ਕਰਿ ਪਿਰੁ ਪਾਵਾ ॥ | mai vich dos ha-o ki-o kar pir paavaa. | I am filled with faults; how can I attain my Husband Lord? |
| ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ ॥੨॥ | tayray anayk pi-aaray ha-o pir chit na aavaa. \|\|2\|\| | You have many loves, but I am not in Your thoughts, O my Husband Lord. \|\|2\|\| |
| ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ ॥ | jin pir raavi-aa saa bhalee suhaagan. | She who enjoys her Husband Lord, is the good soul-bride. |
| ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ ॥੩॥ | say mai gun naahee ha-o ki-aa karee duhaagan. \|\|3\|\| | I don't have these virtues; what can I, the discarded bride, do? \|\|3\|\| |
| ਨਿਤ ਸੁਹਾਗਣਿ ਸਦਾ ਪਿਰੁ ਰਾਵੈ ॥ | nit suhaagan sadaa pir raavai. | The soul-bride continually, constantly enjoys her Husband Lord. |
| ਮੈ ਕਰਮਹੀਣ ਕਬ ਹੀ ਗਲਿ ਲਾਵੈ ॥੪॥ | mai karamheen kab hee gal laavai. \|\|4\|\| | I have no good fortune; will He ever hold me close in His embrace? \|\|4\|\| |
| ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ ॥ | too pir gunvantaa ha-o a-oguni-aaraa. | You, O Husband Lord, are meritorious, while I am without merit. |
| ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ ॥੫॥੨॥ | mai nirgun bakhas naanak vaychaaraa. \|\|5\|\|2\|\| | I am worthless; please forgive Nanak, the meek. \|\|5\|\|2\|\| |

**mayraa har parabh sayjai aa-I-aa man sukh samaanaa raam**

| ਛੰਤ ਬਿਲਾਵਲੁ ਮਹਲਾ ੪ ਮੰਗਲ (844-12) | chhant bilaaval mehlaa 4 mangal | Chhant, Bilaaval, Fourth Mehl, Mangal ~ The Song Of Joy: |
|---|---|---|
| ਮੇਰਾ ਹਰਿ ਪ੍ਰਭੁ ਸੇਜੈ ਆਇਆ ਮਨੁ ਸੁਖਿ ਸਮਾਣਾ ਰਾਮ ॥ | mayraa har parabh sayjai aa-I-aa man sukh samaanaa raam. | My Lord God has come to my bed, and my mind is merged with the Lord. |
| ਗੁਰਿ ਤੁਠੈ ਹਰਿ ਪ੍ਰਭੁ ਪਾਇਆ ਰੰਗਿ ਰਲੀਆ ਮਾਣਾ ਰਾਮ ॥ | gur tuthai har parabh paa-I-aa rang ralee-aa maanaa raam. | As it pleases the Guru, I have found the Lord God, and I revel and delight in His Love. |
| ਵਡਭਾਗੀਆ ਸੋਹਾਗਣੀ ਹਰਿ ਮਸਤਕਿ ਮਾਣਾ ਰਾਮ ॥ | vadbhaagee-aa sohaaganee har mastak maanaa raam. | Very fortunate are those happy soul-brides, who have the jewel of the Naam upon their foreheads. |
| ਹਰਿ ਪ੍ਰਭੁ ਹਰਿ ਸੋਹਾਗੁ ਹੈ ਨਾਨਕ ਮਨਿ ਭਾਣਾ ਰਾਮ ॥੧॥ | har parabh har sohaag hai naanak man bhaanaa raam. \|\|1\|\| | The Lord, the Lord God, is Nanak's Husband Lord, pleasing to his mind. \|\|1\|\| |
| ਨਿੰਮਾਣਿਆ ਹਰਿ ਮਾਣੁ ਹੈ ਹਰਿ ਪ੍ਰਭੁ ਹਰਿ ਆਪੈ ਰਾਮ ॥ | nimaaniaa har maan hai har parabh har aapai raam. | The Lord is the honor of the dishonored. The Lord, the Lord God is Himself by Himself. |
| ਗੁਰਮੁਖਿ ਆਪੁ ਗਵਾਇਆ ਨਿਤ ਹਰਿ ਹਰਿ ਜਾਪੈ ਰਾਮ ॥ | gurmukh aap gavaa-I-aa nit har har jaapai raam. | The Gurmukh eradicates self-conceit, and constantly chants the Name of the Lord. |
| ਮੇਰੇ ਹਰਿ ਪ੍ਰਭ ਭਾਵੈ ਸੋ ਕਰੈ ਹਰਿ ਰੰਗਿ ਹਰਿ ਰਾਪੈ ਰਾਮ ॥ | mayray har parabh bhaavai so karai har rang har raapai raam. | My Lord God does whatever He pleases; the Lord imbues mortal beings with the color of His Love. |
| ਜਨੁ ਨਾਨਕੁ ਸਹਜਿ ਮਿਲਾਇਆ ਹਰਿ ਰਸਿ ਹਰਿ ਧ੍ਰਾਪੈ ਰਾਮ ॥੨॥ | jan naanak sahj milaa-I-aa har ras har Dharaapai raam. \|\|2\|\| | Servant Nanak is easily merged into the Celestial Lord. He is satisfied with the sublime essence of the Lord. \|\|2\|\| |
| ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥ | maanas janam har paa-ee-ai har raavan vayraa raam. | The Lord is found only through this human incarnation. This is the time to contemplate the Lord. |
| ਗੁਰਮੁਖਿ ਮਿਲੁ ਸੋਹਾਗਣੀ ਰੰਗੁ ਹੋਇ ਘਣੇਰਾ ਰਾਮ ॥ | gurmukh mil sohaaganee rang ho-ay ghanayraa raam. | As Gurmukhs, the happy soul-brides meet Him, and their love for Him is abundant. |
| ਜਿਨ ਮਾਣਸ ਜਨਮਿ ਨ ਪਾਇਆ ਤਿਨ੍ ਭਾਗੁ ਮੰਦੇਰਾ ਰਾਮ ॥ | jin maanas janam na paa-I-aa tin[H] bhaag mandayraa raam. | Those who have not attained human incarnation, are cursed by evil destiny. |
| ਹਰਿ ਹਰਿ ਹਰਿ ਹਰਿ ਰਾਖੁ ਪ੍ਰਭ ਨਾਨਕੁ ਜਨੁ ਤੇਰਾ ਰਾਮ ॥੩॥ | har har har har raakh parabh naanak jan tayraa raam. \|\|3\|\| | O Lord, God, Har, Har, Har, Har, save Nanak; he is Your humble servant. \|\|3\|\| |

| ਗੁਰਿ ਹਰਿ ਪ੍ਰਭੁ ਅਗਮੁ ਦ੍ਰਿੜਾਇਆ ਮਨੁ ਤਨੁ ਰੰਗਿ ਭੀਨਾ ਰਾਮ ॥ | gur har parabh agam drirh-aa-i-aa man tan rang bheenaa raam. | The Guru has implanted within me the Name of the Inaccessible Lord God; my mind and body are drenched with the Lord's Love. |
|---|---|---|
| ਭਗਤਿ ਵਛਲੁ ਹਰਿ ਨਾਮੁ ਹੈ ਗੁਰਮੁਖਿ ਹਰਿ ਲੀਨਾ ਰਾਮ ॥ | bhagat vachhal har naam hai gurmukh har leenaa raam. | The Name of the Lord is the Lover of His devotees; the Gurmukhs attain the Lord. |
| ਬਿਨੁ ਹਰਿ ਨਾਮ ਨ ਜੀਵਦੇ ਜਿਉ ਜਲ ਬਿਨੁ ਮੀਨਾ ਰਾਮ ॥ | bin har naam na jeevday ji-o jal bin meenaa raam. | Without the Name of the Lord, they cannot even live, like the fish without water. |
| ਸਫਲ ਜਨਮੁ ਹਰਿ ਪਾਇਆ ਨਾਨਕ ਪ੍ਰਭਿ ਕੀਨਾ ਰਾਮ ॥੪॥੧॥੩॥ | safal janam har paa-i-aa naanak parabh keenaa raam. \|\|4\|\|1\|\|3\|\| | Finding the Lord, my life has become fruitful; O Nanak, the Lord God has fulfilled me. \|\|4\|\|1\|\|3\|\| |

**mayraa tan ar Dhan mayraa raaj roop mai days**

| ਸਿਰੀਰਾਗੁ ਮਹਲਾ ੫ ॥ (47-15) | sireeraag mehlaa 5. | Siree Raag, Fifth Mehl: |
|---|---|---|
| ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ ॥ | mayraa tan ar Dhan mayraa raaj roop mai days. | "My body and my wealth; my ruling power, my beautiful form and country-mine!" |
| ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ ॥ | sut daaraa banitaa anayk bahut rang ar vays. | You may have children, a wife and many mistresses; you may enjoy all sorts of pleasures and fine clothes. |
| ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ ॥੧॥ | har naam ridai na vas-ee kaaraj kitai na laykh. \|\|1\|\| | And yet, if the Name of the Lord does not abide within the heart, none of it has any use or value. \|\|1\|\| |
| ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥ | mayray man har har naam Dhi-aa-ay. | O my mind, meditate on the Name of the Lord, Har, Har. |
| ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ ॥੧॥ ਰਹਾਉ ॥ | kar sangat nit saaDh kee gur charnee chit laa-ay. \|\|1\|\| rahaa-o. | Always keep the Company of the Holy, and focus your consciousness on the Feet of the Guru. \|\|1\|\|Pause\|\| |
| ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥ | naam niDhaan Dhi-aa-ee-ai mastak hovai bhaag. | Those who have such blessed destiny written on their foreheads meditate on the Treasure of the Naam. |
| ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥ | kaaraj sabh savaaree-ah gur kee charnee laag. | All their affairs are brought to fruition, holding onto the Guru's Feet. |
| ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥੨॥ | ha-umai rog bharam katee-ai naa aavai naa jaag. \|\|2\|\| | The diseases of ego and doubt are cast out; they shall not come and go in reincarnation. \|\|2\|\| |
| ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ ॥ | kar sangat too saaDh kee athsath tirath naa-o. | Let the Saadh Sangat, the Company of the Holy, be your cleansing baths at the sixty-eight sacred shrines of pilgrimage. |
| ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ ॥ | jee-o paraan man tan haray saachaa ayhu su-aa-o. | Your soul, breath of life, mind and body shall blossom forth in lush profusion; this is the true purpose of life. |
| ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ ॥੩॥ | aithai mileh vadaa-ee-aa dargahi paavahi thaa-o. \|\|3\|\| | In this world you shall be blessed with greatness, and in the Court of the Lord you shall find your place of rest. \|\|3\|\| |
| ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥ | karay karaa-ay aap parabh sabh kichh tis hee haath. | God Himself acts, and causes others to act; everything is in His Hands. |
| ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥ | maar aapay jeevaaldaa antar baahar saath. | He Himself bestows life and death; He is with us, within and beyond. |
| ਨਾਨਕ ਪ੍ਰਭ ਸਰਣਾਗਤੀ ਸਰਬ ਘਟਾ ਕੇ ਨਾਥ ॥੪॥੧੫॥੮੫॥ | naanak parabh sarnaagatee sarab ghataa kay naath. \|\|4\|\|15\|\|85\|\| | Nanak seeks the Sanctuary of God, the Master of all hearts. \|\|4\|\|15\|\|85\|\| |

**mayraa parabh raa$^{N}$g ghanou at roorhou**

| ਪ੍ਰਭਾਤੀ ਮਹਲਾ ੧ ॥ (1331-17) | parbhaatee mehlaa 1. | Prabhaatee, First Mehl: |
|---|---|---|
| ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ ॥ | antar daykh sabad man maani-aa avar na raa$^{N}$ganhaaraa. | Deep within, I see the Shabad, the Word of God; my mind is pleased and appeased. Nothing else can touch and imbue me. |
| ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਰਕਾਰਾ ॥੧॥ | ahinis jee-aa daykh samaalay tis hee kee sarkaaraa. \|\|1\|\| | Day and night, God watches over and cares for His beings and creatures; He is the Ruler of all. \|\|1\|\| |
| ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ ॥ | mayraa parabh raa$^{N}$g ghanou at roorhou. | My God is dyed in the most beautiful and glorious color. |
| ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ ਸਗੂੜੌ ॥੧॥ ਰਹਾਉ ॥ | deen da-i-aal pareetam manmohan at ras laal sagoorhou. \|\|1\|\| rahaa-o. | Merciful to the meek and the poor, my Beloved is the Enticer of the mind; He is so very sweet, imbued with the deep crimson color of His Love. \|\|1\|\|Pause\|\| |
| ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ ॥ | oopar koop gagan panihaaree amrit peevanhaaraa. | The Well is high up in the Tenth Gate; the Ambrosial Nectar flows, and I drink it in. |
| ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ ॥੨॥ | jis kee rachnaa so biDh jaanai gurmukh gi-aan veechaaraa. \|\|2\|\| | The creation is His; He alone knows its ways and means. The Gurmukh contemplates spiritual wisdom. \|\|2\|\| |
| ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ ॥ | pasree kiran ras kamal bigaasay sas ghar soor samaa-i-aa. | The rays of light spread out, and the heart-lotus joyfully blossoms forth; the sun enters into the house of the moon. |
| ਕਾਲੁ ਬਿਧੁੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ ॥੩॥ | kaal biDhuns mansaa man maaree gur parsaad parabh paa-i-aa. \|\|3\|\| | I have conquered death; the desires of the mind are destroyed. By Guru's Grace, I have found God. \|\|3\|\| |
| ਅਤਿ ਰਸਿ ਰੰਗਿ ਚਲੂਲੈ ਰਾਤੀ ਦੂਜਾ ਰੰਗੁ ਨ ਕੋਈ ॥ | at ras rang chaloolai raatee doojaa rang na ko-ee. | I am dyed in the deep crimson color of His Love. I am not colored by any other color. |
| ਨਾਨਕ ਰਸਨਿ ਰਸਾਏ ਰਾਤੇ ਰਵਿ ਰਹਿਆ ਪ੍ਰਭੁ ਸੋਈ ॥੪॥੧੫॥ | naanak rasan rasaa-ay raatay rav rahi-aa parabh so-ee. \|\|4\|\|15\|\| | O Nanak, my tongue is saturated with the taste of God, who is permeating and pervading everywhere. \|\|4\|\|15\|\| |

**mayraa pi-aaraa pareetam satgur rakhvaalaa**

| ਮਾਝ ਮਹਲਾ ੪ ॥ (94-9) | maajh mehlaa 4. | Maajh, Fourth Mehl: |
|---|---|---|
| ਮਧੁਸੂਦਨ ਮੇਰੇ ਮਨ ਤਨ ਪ੍ਰਾਨਾ ॥ | maDhusoodan mayray man tan paraanaa. | The Lord is my mind, body and breath of life. |
| ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥ | ha-o har bin doojaa avar na jaanaa. | I do not know any other than the Lord. |
| ਕੋਈ ਸਜਣੁ ਸੰਤੁ ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥੧॥ | ko-ee sajan sant milai vadbhaagee mai har parabh pi-aaraa dasai jee-o. \|\|1\|\| | If only I could have the good fortune to meet some friendly Saint; he might show me the Way to my Beloved Lord God. \|\|1\|\| |
| ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥ | ha-o man tan khojee bhaal bhaalaa-ee. | I have searched my mind and body, through and through. |
| ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥ | ki-o pi-aaraa pareetam milai mayree maa-ee. | How can I meet my Darling Beloved, O my mother? |
| ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥ | mil satsangat khoj dasaa-ee vich sangat har parabh vasai jee-o. \|\|2\|\| | Joining the Sat Sangat, the True Congregation, I ask about the Path to God. In that Congregation, the Lord God abides. \|\|2\|\| |
| ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥ | mayraa pi-aaraa pareetam satgur rakhvaalaa. | My Darling Beloved True Guru is my Protector. |
| ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥ | ham baarik deen karahu partipaalaa. | I am a helpless child-please cherish me. |
| ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥੩॥ | mayraa maat pitaa gur satgur pooraa gur jal mil kamal vigsai jee-o. \|\|3\|\| | The Guru, the Perfect True Guru, is my Mother and Father. Obtaining the Water of the Guru, the lotus of my heart blossoms forth. \|\|3\|\| |
| ਮੈ ਬਿਨੁ ਗੁਰ ਦੇਖੇ ਨੀਦ ਨ ਆਵੈ ॥ | mai bin gur daykhay need na aavai. | Without seeing my Guru, sleep does not come. |
| ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥ | mayray man tan vaydan gur birahu lagaavai. | My mind and body are afflicted with the pain of separation from the Guru. |
| ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥੪॥੨॥ | har har da-i-aa karahu gur maylhu jan naanak gur mil rahsai jee-o. \|\|4\|\|2\|\| | O Lord, Har, Har, show mercy to me, that I may meet my Guru. Meeting the Guru, servant Nanak blossoms forth. \|\|4\|\|2\|\| |

**mayraa birhee naam milai taa jeevaa jee-o**

| ਗਉੜੀ ਮਾਝ ਮਹਲਾ ੪ ॥ (175-9) | ga-orhee maajh mehlaa 4. | Gauree Maajh, Fourth Mehl: |
|---|---|---|
| ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥ | mayraa birhee naam milai taa jeevaa jee-o. | If I receive my Love, the Naam, then I live. |
| ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥ | man andar amrit gurmat har leevaa jee-o. | In the temple of the mind, is the Ambrosial Nectar of the Lord; through the Guru's Teachings, we drink it in. |
| ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ ॥ | man har rang rat-rhaa har ras sadaa peevaa jee-o. | My mind is drenched with the Love of the Lord. I continually drink in the sublime essence of the Lord. |
| ਹਰਿ ਪਾਇਅੜਾ ਮਨਿ ਜੀਵਾ ਜੀਉ ॥੧॥ | har paa-i-arhaa man jeevaa jee-o. \|\|1\|\| | I have found the Lord within my mind, and so I live. \|\|1\|\| |
| ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥ | mayrai man tan paraym lagaa har baan jee-o. | The arrow of the Lord's Love has pierced by mind and body. |
| ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥ | mayraa pareetam mitar har purakh sujaan jee-o. | The Lord, the Primal Being, is All-knowing; He is my Beloved and my Best Friend. |
| ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ ॥ | gur maylay sant har sugharh sujaan jee-o. | The Saintly Guru has united me with the All-knowing and All-seeing Lord. |
| ਹਉ ਨਾਮ ਵਿਟਹੁ ਕੁਰਬਾਣੁ ਜੀਉ ॥੨॥ | ha-o naam vitahu kurbaan jee-o. \|\|2\|\| | I am a sacrifice to the Naam, the Name of the Lord. \|\|2\|\| |
| ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ ॥ | ha-o har har sajan har meet dasaa-ee jee-o. | I seek my Lord, Har, Har, my Intimate, my Best Friend. |
| ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ ॥ | har dashu santahu jee har khoj pavaa-ee jee-o. | Show me the way to the Lord, Dear Saints; I am searching all over for Him. |
| ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ ॥ | satgur tuth-rhaa dasay har paa-ee jee-o. | The Kind and Compassionate True Guru has shown me the Way, and I have found the Lord. |
| ਹਰਿ ਨਾਮੇ ਨਾਮਿ ਸਮਾਈ ਜੀਉ ॥੩॥ | har naamay naam samaa-ee jee-o. \|\|3\|\| | Through the Name of the Lord, I am absorbed in the Naam. \|\|3\|\| |
| ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ ॥ | mai vaydan paraym har birahu lagaa-ee jee-o. | I am consumed with the pain of separation from the Love of the Lord. |
| ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ ॥ | gur sarDhaa poor amrit mukh paa-ee jee-o. | The Guru has fulfilled my desire, and I have received the Ambrosial Nectar in my mouth. |
| ਹਰਿ ਹੋਹੁ ਦਇਆਲੁ ਹਰਿ ਨਾਮੁ ਧਿਆਈ ਜੀਉ ॥ | har hohu da-i-aal har naam Dhi-aa-ee jee-o. | The Lord has become merciful, and now I meditate on the Name of the Lord. |
| ਜਨ ਨਾਨਕ ਹਰਿ ਰਸੁ ਪਾਈ ਜੀਉ ॥੪॥੬॥੨੦॥੧੮॥੩੨॥੭੦॥ | jan naanak har ras paa-ee jee-o. \|\|4\|\|6\|\|20\|\|18\|\|32\|\|70\|\| | Servant Nanak has obtained the sublime essence of the Lord. \|\|4\|\|6\|\|20\|\|18\|\|32\|\|70\|\| |

**mayraa baid guroo govindaa**

| ਸੋਰਠਿ ਮਹਲਾ ੫ ॥ (618-2) | sorath mehlaa 5. | Sorat'h, Fifth Mehl: |
|---|---|---|
| ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ ॥ | janam janam kay dookh nivaarai sookaa man saDhaarai. | He dispels the pains of countless incarnations, and lends support to the dry and shrivelled mind. |
| ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ ॥੧॥ | darsan bhaytat hot nihaalaa har kaa naam beechaarai. \|\|1\|\| | Beholding the Blessed Vision of His Darshan, one is enraptured, contemplating the Name of the Lord. \|\|1\|\| |
| ਮੇਰਾ ਬੈਦੁ ਗੁਰੂ ਗੋਵਿੰਦਾ ॥ | mayraa baid guroo govindaa. | My physician is the Guru, the Lord of the Universe. |
| ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ ॥੧॥ ਰਹਾਉ ॥ | har har naam a-ukhaDh mukh dayvai kaatai jam kee fanDhaa. \|\|1\|\| rahaa-o. | He places the medicine of the Naam into my mouth, and cuts away the noose of Death. \|\|1\|\|Pause\|\| |
| ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ ॥ | samrath purakh pooran biDhaatay aapay karnaihaaraa. | He is the all-powerful, Perfect Lord, the Architect of Destiny; He Himself is the Doer of deeds. |
| ਅਪੁਨਾ ਦਾਸੁ ਹਰਿ ਆਪਿ ਉਬਾਰਿਆ ਨਾਨਕ ਨਾਮ ਅਧਾਰਾ ॥੨॥੬॥੩੪॥ | apunaa daas har aap ubaari-aa naanak naam aDhaaraa. \|\|2\|\|6\|\|34\|\| | The Lord Himself saves His slave; Nanak takes the Support of the Naam. \|\|2\|\|6\|\|34\|\| |

**mayraa man aykai hee pari-a maa$^{N}$gai**

| ਸਾਰਗ ਮਹਲਾ ੫ ॥ (1209-17) | saarag mehlaa 5. | Saarang, Fifth Mehl: |
|---|---|---|
| ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥ | mayraa man aykai hee pari-a maa$^{N}$gai. | My mind longs for the One Beloved Lord. |
| ਪੇਖਿ ਆਇਓ ਸਰਬ ਥਾਨ ਦੇਸ ਪ੍ਰਿਅ ਰੋਮ ਨ ਸਮਸਰਿ ਲਾਗੈ ॥੧॥ ਰਹਾਉ ॥ | paykh aa-i-o sarab thaan days pari-a rom na samsar laagai. \|\|1\|\| rahaa-o. | I have looked everywhere in every country, but nothing equals even a hair of my Beloved. \|\|1\|\|Pause\|\| |
| ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ ॥ | mai neeray anik bhojan baho binjan tin si-o darisat na karai ruchaa$^{N}$gai. | All sorts of delicacies and dainties are placed before me, but I do not even want to look at them. |
| ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ ਜਿਉ ਅਲਿ ਕਮਲਾ ਲੋਭਾਂਗੈ ॥੧॥ | har ras chaahai pari-a pari-a mukh tayrai ji-o al kamlaa lobhaa$^{N}$gai. \|\|1\|\| | I long for the sublime essence of the Lord, calling, "Pri-o! Pri-o! - Beloved! Beloved!", like the Bumble bee longing for the lotus flower. \|\|1\|\| |
| ਗੁਣ ਨਿਧਾਨ ਮਨਮੋਹਨ ਲਾਲਨ ਸੁਖਦਾਈ ਸਰਬਾਂਗੈ ॥ | gun niDhaan manmohan laalan sukh-daa-ee sarbaa$^{N}$gai. | The Treasure of Virtue, the Enticer of the mind, my Beloved is the Giver of peace to all. |
| ਗੁਰਿ ਨਾਨਕ ਪ੍ਰਭ ਪਾਹਿ ਪਠਾਇਓ ਮਿਲਹੁ ਸਖਾ ਗਲਿ ਲਾਗੈ ॥੨॥੫॥੨੮॥ | gur naanak parabh paahi pathaa-i-o milhu sakhaa gal laagai. \|\|2\|\|5\|\|28\|\| | Guru Nanak has led me to You, O God. Join with me, O my Best Friend, and hold me close in Your Embrace. \|\|2\|\|5\|\|28\|\| |

**mayraa man saaDh janaa^N mil hari-aa**

| | | |
|---|---|---|
| ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੧ (1294-1) | raag kaanrhaa cha-upday mehlaa 4 ghar 1 | Raag Kaanraa, Chau-Padas, Fourth Mehl, First House: |
| ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥ | mayraa man saaDh janaa^N mil hari-aa. | Meeting with the Holy people, my mind blossoms forth. |
| ਹਉ ਬਲਿ ਬਲਿ ਬਲਿ ਬਲਿ ਸਾਧ ਜਨਾਂ ਕਉ ਮਿਲਿ ਸੰਗਤਿ ਪਾਰਿ ਉਤਰਿਆ ॥੧॥ ਰਹਾਉ ॥ | ha-o bal bal bal bal saaDh janaa^N ka-o mil sangat paar utri-aa. \|\|1\|\| rahaa-o. | I am a sacrifice, a sacrifice, a sacrifice, a sacrifice to those Holy beings; joining the Sangat, the Congregation, I am carried across to the other side. \|\|1\|\|Pause\|\| |
| ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਹਮ ਸਾਧ ਜਨਾਂ ਪਗ ਪਰਿਆ ॥ | har har kirpaa karahu parabh apnee ham saaDh janaa^N pag pari-aa. | O Lord, Har, Har, please bless me with Your Mercy, God, that I may fall at the feet of the Holy. |
| ਧਨੁ ਧਨੁ ਸਾਧ ਜਿਨ ਹਰਿ ਪ੍ਰਭੁ ਜਾਨਿਆ ਮਿਲਿ ਸਾਧੂ ਪਤਿਤ ਉਧਰਿਆ ॥੧॥ | Dhan Dhan saaDh jin har parabh jaani-aa mil saaDhoo patit uDhri-aa. \|\|1\|\| | Blessed, blessed are the Holy, who know the Lord God. Meeting with the Holy, even sinners are saved. \|\|1\|\| |
| ਮਨੂਆ ਚਲੈ ਚਲੈ ਬਹੁ ਬਹੁ ਬਿਧਿ ਮਿਲਿ ਸਾਧੂ ਵਸਗਤਿ ਕਰਿਆ ॥ | manoo-aa chalai chalai baho baho biDh mil saaDhoo vasgat kari-aa. | The mind roams and rambles all around in all directions. Meeting with the Holy, it is overpowered and brought under control, |
| ਜਿਉਂ ਜਲ ਤੰਤੁ ਪਸਾਰਿਓ ਬਧਕਿ ਗ੍ਰਸਿ ਮੀਨਾ ਵਸਗਤਿ ਖਰਿਆ ॥੨॥ | ji-u^N jal tant pasaari-o baDhak garas meenaa vasgat khari-aa. \|\|2\|\| | just as when the fisherman spreads his net over the water, he catches and overpowers the fish. \|\|2\|\| |
| ਹਰਿ ਕੇ ਸੰਤ ਸੰਤ ਭਲ ਨੀਕੇ ਮਿਲਿ ਸੰਤ ਜਨਾ ਮਲੁ ਲਹੀਆ ॥ | har kay sant sant bhal neekay mil sant janaa mal lahee-aa. | The Saints, the Saints of the Lord, are noble and good. Meeting with the humble Saints, filth is washed away. |
| ਹਉਮੈ ਦੁਰਤੁ ਗਇਆ ਸਭੁ ਨੀਕਰਿ ਜਿਉ ਸਾਬੁਨਿ ਕਾਪਰੁ ਕਰਿਆ ॥੩॥ | ha-umai durat ga-i-aa sabh neekar ji-o saabun kaapar kari-aa. \|\|3\|\| | All the sins and egotism are washed away, like soap washing dirty clothes. \|\|3\|\| |
| ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਗੁਰ ਸਤਿਗੁਰ ਚਰਨ ਉਰ ਧਰਿਆ ॥ | mastak lilaat likhi-aa Dhur thaakur gur satgur charan ur Dhari-aa. | According to that pre-ordained destiny inscribed on my forehead by my Lord and Master, I have enshrined the Feet of the Guru, the True Guru, within my heart. |
| ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ ਜਨ ਨਾਨਕ ਨਾਮਿ ਉਧਰਿਆ ॥੪॥੧॥ | sabh daalad dookh bhanj parabh paa-i-aa jan naanak naam uDhri-aa. \|\|4\|\|1\|\| | I have found God, the Destroyer of all poverty and pain; servant Nanak is saved through the Naam. \|\|4\|\|1\|\| |

**mayraa man tan mohi lee-aa jee-o daykh chalat tumaaray**

| ਰਾਗੁ ਗਉੜੀ ਛੰਤ ਮਹਲਾ ੫ (247-7) | raag ga-orhee chhant mehlaa 5 | Raag Gauree, Chhant, Fifth Mehl: |
|---|---|---|
| ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ ॥ | mayrai man bairaag bha-i-aa jee-o ki-o daykhaa parabh daatay. | My mind has become sad and depressed; how can I see God, the Great Giver? |
| ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ ॥ | mayray meet sakhaa har jee-o gur purakh biDhaatay. | My Friend and Companion is the Dear Lord, the Guru, the Architect of Destiny. |
| ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ ਉਡੀਣੀਆ ॥ | purkho biDhaataa ayk sareeDhar ki-o milah tujhai udeenee-aa. | The One Lord, the Architect of Destiny, is the Master of the Goddess of Wealth; how can I, in my sadness, meet You? |
| ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥ | kar karahi sayvaa sees charnee man aas daras nimaanee-aa. | My hands serve You, and my head is at Your Feet. My mind, dishonored, yearns for the Blessed Vision of Your Darshan. |
| ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥ | saas saas na gharhee visrai pal moorat din raatay. | With each and every breath, I think of You, day and night; I do not forget You, for an instant, even for a moment. |
| ਨਾਨਕ ਸਾਰਿੰਗ ਜਿਉ ਪਿਆਸੇ ਕਿਉ ਮਿਲੀਐ ਪ੍ਰਭ ਦਾਤੇ ॥੧॥ | naanak saaring ji-o pi-aasay ki-o milee-ai parabh daatay. \|\|1\|\| | O Nanak, I am thirsty, like the rainbird; how can I meet God, the Great Giver? \|\|1\|\| |
| ਇਕ ਬਿਨਉ ਕਰਉ ਜੀਉ ਸੁਣਿ ਕੰਤ ਪਿਆਰੇ ॥ | ik bin-o kara-o jee-o sun kant pi-aaray. | I offer this one prayer - please listen, O my Beloved Husband Lord. |
| ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥ | mayraa man tan mohi lee-aa jee-o daykh chalat tumaaray. | My mind and body are enticed, beholding Your wondrous play. |
| ਚਲਤਾ ਤੁਮਾਰੇ ਦੇਖਿ ਮੋਹੀ ਉਦਾਸ ਧਨ ਕਿਉ ਧੀਰਏ ॥ | chaltaa tumaaray daykh mohee udaas Dhan ki-o Dheer-ay. | Beholding Your wondrous play, I am enticed; but how can the sad, forlorn bride find contentment? |
| ਗੁਣਵੰਤ ਨਾਹ ਦਇਆਲੁ ਬਾਲਾ ਸਰਬ ਗੁਣ ਭਰਪੂਰਏ ॥ | gunvant naah da-i-aal baalaa sarab gun bharpoor-ay. | My Lord is Meritorious, Merciful and Eternally Young; He is overflowing with all excellences. |
| ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜੀ ਬੁਰਿਆਰੇ ॥ | pir dos naahee sukhah daatay ha-o vichhurhee buri-aaray. | The fault is not with my Husband Lord, the Giver of peace; I am separated from Him by my own mistakes. |
| ਬਿਨਵੰਤਿ ਨਾਨਕ ਦਇਆ ਧਾਰਹੁ ਘਰਿ ਆਵਹੁ ਨਾਹ ਪਿਆਰੇ ॥੨॥ | binvant naanak da-i-aa Dhaarahu ghar aavhu naah pi-aaray. \|\|2\|\| | Prays Nanak, please be merciful to me, and return home, O my Beloved Husband Lord. \|\|2\|\| |
| ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥ | ha-o man arpee sabh tan arpee arpee sabh daysaa. | I surrender my mind, I surrender my whole body; I surrender all my lands. |

| | | |
|---|---|---|
| ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ ॥ | ha-o sir arpee tis meet pi-aaray jo parabh day-ay sadaysaa. | I surrender my head to that beloved friend, who brings me news of God. |
| ਅਰਪਿਆ ਤ ਸੀਸੁ ਸੁਥਾਨਿ ਗੁਰ ਪਹਿ ਸੰਗਿ ਪ੍ਰਭੂ ਦਿਖਾਇਆ ॥ | arpi-aa ta sees suthaan gur peh sang parabhoo dikhaa-i-aa. | I have offered my head to the Guru, the most exalted; He has shown me that God is with me. |
| ਖਿਨ ਮਾਹਿ ਸਗਲਾ ਦੂਖੁ ਮਿਟਿਆ ਮਨਹੁ ਚਿੰਦਿਆ ਪਾਇਆ ॥ | khin maahi saglaa dookh miti-aa manhu chindi-aa paa-i-aa. | In an instant, all suffering is removed. I have obtained all my mind's desires. |
| ਦਿਨੁ ਰੈਣਿ ਰਲੀਆ ਕਰੈ ਕਾਮਣਿ ਮਿਟੇ ਸਗਲ ਅੰਦੇਸਾ ॥ | din rain ralee-aa karai kaaman mitay sagal andaysaa. | Day and night, the soul-bride makes merry; all her anxieties are erased. |
| ਬਿਨਵੰਤਿ ਨਾਨਕੁ ਕੰਤੁ ਮਿਲਿਆ ਲੋੜਤੇ ਹਮ ਜੈਸਾ ॥੩॥ | binvant naanak kant mili-aa lorh-tay ham jaisaa. \|\|3\|\| | Prays Nanak, I have met the Husband Lord of my longing. \|\|3\|\| |
| ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥ | mayrai man anad bha-i-aa jee-o vajee vaaDhaa-ee. | My mind is filled with bliss, and congratulations are pouring in. |
| ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥ | ghar laal aa-i-aa pi-aaraa sabh tikhaa bujhaa-ee. | My Darling Beloved has come home to me, and all my desires have been satisfied. |
| ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ ॥ | mili-aa ta laal gupaal thaakur sakhee mangal gaa-i-aa. | I have met my Sweet Lord and Master of the Universe, and my companions sing the songs of joy. |
| ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥ | sabh meet banDhap harakh upji-aa doot thaa-o gavaa-i-aa. | All my friends and relatives are happy, and all traces of my enemies have been removed. |
| ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥ | anhat vaajay vajeh ghar meh pir sang sayj vichhaa-ee. | The unstruck melody vibrates in my home, and the bed has been made up for my Beloved. |
| ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥੪॥੧॥ | binvant naanak sahj rahai har mili-aa kant sukh-daa-ee. \|\|4\|\|1\|\| | Prays Nanak, I am in celestial bliss. I have obtained the Lord, the Giver of peace, as my Husband. \|\|4\|\|1\|\| |

**mayraa man raam naam man maanee**

| ਸਾਰਗ ਮਹਲਾ ੪ ॥ (1199-15) | saarag mehlaa 4. | Saarang, Fourth Mehl: |
|---|---|---|
| ਮੇਰਾ ਮਨੁ ਰਾਮ ਨਾਮਿ ਮਨੁ ਮਾਨੀ ॥ | mayraa man raam naam man maanee. | My mind is pleased and appeased by the Name of the Lord. |
| ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ ਕਥਾ ਸੁਖਾਨੀ ॥੧॥ ਰਹਾਉ ॥ | mayrai hee-arai satgur pareet lagaa-ee man har har kathaa sukhaanee. \|\|1\|\| rahaa-o. | The True Guru has implanted divine love within my heart. The Sermon of the Lord, Har, Har, is pleasing to my mind. \|\|1\|\|Pause\|\| |
| ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ ॥ | deen da-i-aal hovhu jan oopar jan dayvhu akath kahaanee. | Please be merciful to Your meek and humble servant; please bless Your humble servant with Your Unspoken Speech. |
| ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ ॥੧॥ | sant janaa mil har ras paa-i-aa har man tan meeth lagaanee. \|\|1\|\| | Meeting with the humble Saints, I have found the sublime essence of the Lord. The Lord seems so sweet to my mind and body. \|\|1\|\| |
| ਹਰਿ ਕੈ ਰੰਗਿ ਰਤੇ ਬੈਰਾਗੀ ਜਿਨ੍ ਗੁਰਮਤਿ ਨਾਮੁ ਪਛਾਨੀ ॥ | har kai rang ratay bairaagee jin$^{H}$ gurmat naam pachhaanee. | They alone are unattached, who are imbued with the Lord's Love; through the Guru's Teachings, they realize the Naam, the Name of the Lord. |
| ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ ॥੨॥ | purkhai purakh mili-aa sukh paa-i-aa sabh chookee aavan jaanee. \|\|2\|\| | Meeting with the Primal Being, one finds peace, and one's comings and goings in reincarnation are ended. \|\|2\|\| |
| ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ ॥ | nainee birahu daykhaa parabh su-aamee rasnaa naam vakhaanee. | With my eyes, I gaze lovingly upon God, my Lord and Master. I chant His Name with my tongue. |
| ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ ॥੩॥ | sarvanee keertan sun-o din raatee hirdai har har bhaanee. \|\|3\|\| | With my ears, I listen to the Kirtan of His Praises, day and night. I love the Lord, Har, Har, with all my heart. \|\|3\|\| |
| ਪੰਚ ਜਨਾ ਗੁਰਿ ਵਸਗਤਿ ਆਣੇ ਤਉ ਉਨਮਨਿ ਨਾਮਿ ਲਗਾਨੀ ॥ | panch janaa gur vasgat aanay ta-o unman naam lagaanee. | When the Guru helped me to overcome the five thieves, then I found ultimate bliss, attached to the Naam. |
| ਜਨ ਨਾਨਕ ਹਰਿ ਕਿਰਪਾ ਧਾਰੀ ਹਰਿ ਰਾਮੈ ਨਾਮਿ ਸਮਾਨੀ ॥੪॥੫॥ | jan naanak har kirpaa Dhaaree har raamai naam samaanee. \|\|4\|\|5\|\| | The Lord has showered His Mercy on servant Nanak; he merges in the Lord, in the Name of the Lord. \|\|4\|\|5\|\| |

**mayraa man laagaa hai raam pi-aaray**

| ਧਨਾਸਰੀ ਮਹਲਾ ੫ ਘਰੁ ੧ ਚਉਪਦੇ (670-12) | Dhanaasree mehlaa 5 ghar 1 cha-upday | Dhanaasaree, Fifth Mehl, First House, Chau-Padas: |
|---|---|---|
| ਭਵ ਖੰਡਨ ਦੁਖ ਭੰਜਨ ਸ੍ਵਾਮੀ ਭਗਤਿ ਵਛਲ ਨਿਰੰਕਾਰੇ ॥ | bhav khandan dukh bhanjan savaamee bhagat vachhal nirankaaray. | O Destroyer of fear, Remover of suffering, Lord and Master, Lover of Your devotees, Formless Lord. |
| ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥੧॥ | kot paraaDh mitay khin bheetar jaa^N gurmukh naam samaaray. \|\|1\|\| | Millions of sins are eradicated in an instant when, as Gurmukh, one contemplates the Naam, the Name of the Lord. \|\|1\|\| |
| ਮੇਰਾ ਮਨੁ ਲਾਗਾ ਹੈ ਰਾਮ ਪਿਆਰੇ ॥ | mayraa man laagaa hai raam pi-aaray. | My mind is attached to my Beloved Lord. |
| ਦੀਨ ਦਇਆਲਿ ਕਰੀ ਪ੍ਰਭਿ ਕਿਰਪਾ ਵਸਿ ਕੀਨੇ ਪੰਚ ਦੂਤਾਰੇ ॥੧॥ ਰਹਾਉ ॥ | deen da-i-aal karee parabh kirpaa vas keenay panch dootaaray. \|\|1\|\| rahaa-o. | God, Merciful to the meek, granted His Grace, and placed the five enemies under my control. \|\|1\|\|Pause\|\| |
| ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ ਤੇਰੇ ਭਗਤ ਸੋਹਹਿ ਦਰਬਾਰੇ ॥ | tayraa thaan suhaavaa roop suhaavaa tayray bhagat soheh darbaaray. | Your place is so beautiful; Your form is so beautiful; Your devotees look so beautiful in Your Court. |
| ਸਰਬ ਜੀਆ ਕੇ ਦਾਤੇ ਸੁਆਮੀ ਕਰਿ ਕਿਰਪਾ ਲੇਹੁ ਉਬਾਰੇ ॥੨॥ | sarab jee-aa kay daatay su-aamee kar kirpaa layho ubaaray. \|\|2\|\| | O Lord and Master, Giver of all beings, please, grant Your Grace, and save me. \|\|2\|\| |
| ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ ਤੇਰੀ ਕੁਦਰਤਿ ਕਉਨੁ ਬੀਚਾਰੇ ॥ | tayraa varan na jaapai roop na lakhee-ai tayree kudrat ka-un beechaaray. | Your color is not known, and Your form is not seen; who can contemplate Your Almighty Creative Power? |
| ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ ਗਿਰਧਾਰੇ ॥੩॥ | jal thal mahee-al ravi-aa sarab thaa-ee agam roop girDhaaray. \|\|3\|\| | You are contained in the water, the land and the sky, everywhere, O Lord of unfathomable form, Holder of the mountain. \|\|3\|\| |
| ਕੀਰਤਿ ਕਰਹਿ ਸਗਲ ਜਨ ਤੇਰੀ ਤੂ ਅਬਿਨਾਸੀ ਪੁਰਖੁ ਮੁਰਾਰੇ ॥ | keerat karahi sagal jan tayree too abhinaasee purakh muraaray. | All beings sing Your Praises; You are the imperishable Primal Being, the Destroyer of ego. |
| ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਨਿ ਦੁਆਰੇ ॥੪॥੧॥ | ji-o bhaavai ti-o raakho su-aamee jan naanak saran du-aaray. \|\|4\|\|1\|\| | As it pleases You, please protect and preserve me; servant Nanak seeks Sanctuary at Your Door. \|\|4\|\|1\|\| |

**mayraa man lochai gur darsan taa-ee**

| | | |
|---|---|---|
| ਮਾਝ ਮਹਲਾ ੫ ਚਉਪਦੇ ਘਰੁ ੧ ॥ (96-14) | maajh mehlaa 5 cha-upday ghar 1. | Maajh, Fifth Mehl, Chau-Padas, First House: |
| ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ | mayraa man lochai gur darsan taa-ee. | My mind longs for the Blessed Vision of the Guru's Darshan. |
| ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ | bilap karay chaatrik kee ni-aa-ee. | It cries out like the thirsty song-bird. |
| ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥ | tarikhaa na utrai saa[N]t na aavai bin darsan sant pi-aaray jee-o. \|\|1\|\| | My thirst is not quenched, and I can find no peace, without the Blessed Vision of the Beloved Saint. \|\|1\|\| |
| ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥ | ha-o gholee jee-o ghol ghumaa-ee gur darsan sant pi-aaray jee-o. \|\|1\|\| rahaa-o. | I am a sacrifice, my soul is a sacrifice, to the Blessed Vision of the Beloved Saint Guru. \|\|1\|\|Pause\|\| |
| ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ | tayraa mukh suhaavaa jee-o sahj Dhun banee. | Your Face is so Beautiful, and the Sound of Your Words imparts intuitive wisdom. |
| ਚਿਰੁ ਹੋਆ ਦੇਖੇ ਸਾਰਿੰਗਪਾਣੀ ॥ | chir ho-aa daykhay saaringpaanee. | It is so long since this rainbird has had even a glimpse of water. |
| ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥ | Dhan so days jahaa too[N] vasi-aa mayray sajan meet muraaray jee-o. \|\|2\|\| | Blessed is that land where You dwell, O my Friend and Intimate Divine Guru. \|\|2\|\| |
| ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥ | ha-o gholee ha-o ghol ghumaa-ee gur sajan meet muraaray jee-o. \|\|1\|\| rahaa-o. | I am a sacrifice, I am forever a sacrifice, to my Friend and Intimate Divine Guru. \|\|1\|\|Pause\|\| |
| ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ | ik gharhee na miltay taa kalijug hotaa. | When I could not be with You for just one moment, the Dark Age of Kali Yuga dawned for me. |
| ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥ | hun kad milee-ai pari-a tuDh bhagvantaa. | When will I meet You, O my Beloved Lord? |
| ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥ | mohi rain na vihaavai need na aavai bin daykhay gur darbaaray jee-o. \|\|3\|\| | I cannot endure the night, and sleep does not come, without the Sight of the Beloved Guru's Court. \|\|3\|\| |

**vadee vadi-aa-ee vaday kee gurmukh bolaataa**

| | | |
|---|---|---|
| ਪਉੜੀ ਗੂਜਰੀ ਕੀ ਵਾਰ ਮਹਲਾ ੩ (510-16) | pa-orhee goojree kee vaar mehlaa 3 | Pauree: Goojaree Ki Vaar, Third Mehl |
| ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ ॥ | sabh jag fir mai daykhi-aa har iko daataa. | Roaming over the entire world, I have seen that the Lord is the only Giver. |
| ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ ॥ | upaa-ay kitai na paa-ee-ai har karam biDhaataa. | The Lord cannot be obtained by any device at all; He is the Architect of Karma. |
| ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ ॥ | gur sabdee har man vasai har sehjay jaataa. | Through the Word of the Guru's Shabad, the Lord comes to dwell in the mind, and the Lord is easily revealed within. |
| ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤ ਸਰਿ ਨਾਤਾ ॥ | andrahu tarisnaa agan bujhee har amrit sar naataa. | The fire of desire within is quenched, and one bathes in the Lord's Pool of Ambrosial Nectar. |
| ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ ॥੬॥ | vadee vadi-aa-ee vaday kee gurmukh bolaataa. \|\|6\|\| | The great greatness of the great Lord God - the Gurmukh speaks of this. \|\|6\|\| |

**vaday vaday jo deeseh log**

| ਗਉੜੀ ਮਹਲਾ ੫ ॥ (188-13) | ga-orhee mehlaa 5. | Gauree, Fifth Mehl: |
|---|---|---|
| ਵਡੇ ਵਡੇ ਜੋ ਦੀਸਹਿ ਲੋਗ ॥ | vaday vaday jo deeseh log. | Those who seem to be great and powerful, |
| ਤਿਨ ਕਉ ਬਿਆਪੈ ਚਿੰਤਾ ਰੋਗ ॥੧॥ | tin ka-o bi-aapai chintaa rog. \|\|1\|\| | are afflicted by the disease of anxiety. \|\|1\|\| |
| ਕਉਨ ਵਡਾ ਮਾਇਆ ਵਡਿਆਈ ॥ | ka-un vadaa maa-i-aa vadi-aa-ee. | Who is great by the greatness of Maya? |
| ਸੋ ਵਡਾ ਜਿਨਿ ਰਾਮ ਲਿਵ ਲਾਈ ॥੧॥ ਰਹਾਉ ॥ | so vadaa jin raam liv laa-ee. \|\|1\|\| rahaa-o. | They alone are great, who are lovingly attached to the Lord. \|\|1\|\|Pause\|\| |
| ਭੂਮੀਆ ਭੂਮਿ ਊਪਰਿ ਨਿਤ ਲੁਝੈ ॥ | bhoomee-aa bhoom oopar nit lujhai. | The landlord fights over his land each day. |
| ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥ | chhod chalai tarisnaa nahee bujhai. \|\|2\|\| | He shall have to leave it in the end, and yet his desire is still not satisfied. \|\|2\|\| |
| ਕਹੁ ਨਾਨਕ ਇਹੁ ਤਤੁ ਬੀਚਾਰਾ ॥ | kaho naanak ih tat beechaaraa. | Says Nanak, this is the essence of Truth: |
| ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥੩॥੪੪॥੧੧੩॥ | bin har bhajan naahee chhutkaaraa. \|\|3\|\|44\|\|113\|\| | without the Lord's meditation, there is no salvation. \|\|3\|\|44\|\|113\|\| |

**vaday vaday raajan ar bhooman taa kee tarisan na boojhee**

| ਧਨਾਸਰੀ ਮਹਲਾ ੫ ॥ (672-3) | Dhanaasree mehlaa 5. | Dhanaasaree, Fifth Mehl: |
|---|---|---|
| ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥ | vaday vaday raajan ar bhooman taa kee tarisan na boojhee. | The desires of the greatest of the great kings and landlords cannot be satisfied. |
| ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥੧॥ | lapat rahay maa-i-aa rang maatay lochan kachhoo na soojhee. \|\|1\|\| | They remain engrossed in Maya, intoxicated with the pleasures of their wealth; their eyes see nothing else at all. \|\|1\|\| |
| ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥ | bikhi-aa meh kin hee taripat na paa-ee. | No one has ever found satisfaction in sin and corruption. |
| ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ ਰਹਾਉ ॥ | ji-o paavak eeDhan nahee Dharaapai bin har kahaa aghaa-ee. rahaa-o. | The flame is not satisfied by more fuel; how can one be satisfied without the Lord? \|\|Pause\|\| |
| ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾ ਕੀ ਮਿਟੈ ਨ ਭੂਖਾ ॥ | din din karat bhojan baho binjan taa kee mitai na bhookhaa. | Day after day, he eats his meals with many different foods, but his hunger is not eradicated. |
| ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ ॥੨॥ | udam karai su-aan kee ni-aa-ee chaaray kuntaa ghokhaa. \|\|2\|\| | He runs around like a dog, searching in the four directions. \|\|2\|\| |
| ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ ॥ | kaamvant kaamee baho naaree par garih joh na chookai. | The lustful, lecherous man desires many women, and he never stops peeking into the homes of others. |
| ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥੩॥ | din parat karai karai pachhutaapai sog lobh meh sookai. \|\|3\|\| | Day after day, he commits adultery again and again, and then he regrets his actions; he wastes away in misery and greed. \|\|3\|\| |
| ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥ | har har naam apaar amolaa amrit ayk niDhaanaa. | The Name of the Lord, Har, Har, is incomparable and priceless; it is the treasure of Ambrosial Nectar. |
| ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥੪॥੬॥ | sookh sahj aanand santan kai naanak gur tay jaanaa. \|\|4\|\|6\|\| | The Saints abide in peace, poise and bliss; O Nanak, through the Guru, this is known. \|\|4\|\|6\|\| |

**vanaj karahu vanjaariho vakhar layho samaal**

| ਸਿਰੀਰਾਗੁ ਮਹਲਾ ੧ ॥ (22-17) | sireeraag mehlaa 1. | Siree Raag, First Mehl: |
|---|---|---|
| ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥ | vanaj karahu vanjaariho vakhar layho samaal. | Make your deals, dealers, and take care of your merchandise. |
| ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥ | taisee vasat visaahee-ai jaisee nibhai naal. | Buy that object which will go along with you. |
| ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥੧॥ | agai saahu sujaan hai laisee vasat samaal. \|\|1\|\| | In the next world, the All-knowing Merchant will take this object and care for it. \|\|1\|\| |
| ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥ | bhaa-ee ray raam kahhu chit laa-ay. | O Siblings of Destiny, chant the Lord's Name, and focus your consciousness on Him. |
| ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥੧॥ ਰਹਾਉ ॥ | har jas vakhar lai chalhu saho daykhai patee-aa-ay. \|\|1\|\| rahaa-o. | Take the Merchandise of the Lord's Praises with you. Your Husband Lord shall see this and approve. \|\|1\|\|Pause\|\| |
| ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥ | jinaa raas na sach hai ki-o tinaa sukh ho-ay. | Those who do not have the Assets of Truth-how can they find peace? |
| ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥ | khotai vanaj vananji-ai man tan khotaa ho-ay. | By dealing their deals of falsehood, their minds and bodies become false. |
| ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥੨॥ | faahee faathay mirag ji-o dookh ghano nit ro-ay. \|\|2\|\| | Like the deer caught in the trap, they suffer in terrible agony; they continually cry out in pain. \|\|2\|\| |
| ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ ॥ | khotay potai naa paveh tin har gur daras na ho-ay. | The counterfeit coins are not put into the Treasury; they do not obtain the Blessed Vision of the Lord-Guru. |
| ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥ | khotay jaat na pat hai khot na seejhas ko-ay. | The false ones have no social status or honor. No one succeeds through falsehood. |
| ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥੩॥ | khotay khot kamaavanaa aa-ay ga-i-aa pat kho-ay. \|\|3\|\| | Practicing falsehood again and again, people come and go in reincarnation, and forfeit their honor. \|\|3\|\| |
| ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥ | naanak man samjaa-ee-ai gur kai sabad saalaah. | O Nanak, instruct your mind through the Word of the Guru's Shabad, and praise the Lord. |
| ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥ | raam naam rang rati-aa bhaar na bharam tinaah. | Those who are imbued with the love of the Name of the Lord are not loaded down by doubt. |
| ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥੪॥੨੩॥ | har jap laahaa aglaa nirbha-o har man maah. \|\|4\|\|23\|\| | Those who chant the Name of the Lord earn great profits; the Fearless Lord abides within their minds. \|\|4\|\|23\|\| |

**vaahu vaahu saachay mai tayree tayk**

| ਗਉੜੀ ਮਹਲਾ ੧ ॥ (153-3) | ga-orhee mehlaa 1. | Gauree, First Mehl: |
|---|---|---|
| ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥ | kaam kroDh maa-i-aa meh cheet. | The conscious mind is engrossed in sexual desire, anger and Maya. |
| ਝੂਠ ਵਿਕਾਰਿ ਜਾਗੈ ਹਿਤ ਚੀਤੁ ॥ | jhooth vikaar jaagai hit cheet. | The conscious mind is awake only to falsehood, corruption and attachment. |
| ਪੂੰਜੀ ਪਾਪ ਲੋਭ ਕੀ ਕੀਤੁ ॥ | poonjee paap lobh kee keet. | It gathers in the assets of sin and greed. |
| ਤਰੁ ਤਾਰੀ ਮਨਿ ਨਾਮੁ ਸੁਚੀਤੁ ॥੧॥ | tar taaree man naam sucheet. \|\|1\|\| | So swim across the river of life, O my mind, with the Sacred Naam, the Name of the Lord. \|\|1\|\| |
| ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥ | vaahu vaahu saachay mai tayree tayk. | Waaho! Waaho! - Great! Great is my True Lord! I seek Your All-powerful Support. |
| ਹਉ ਪਾਪੀ ਤੂੰ ਨਿਰਮਲੁ ਏਕ ॥੧॥ ਰਹਾਉ ॥ | ha-o paapee tooN nirmal ayk. \|\|1\|\| rahaa-o. | I am a sinner - You alone are pure. \|\|1\|\|Pause\|\| |
| ਅਗਨਿ ਪਾਣੀ ਬੋਲੈ ਭੜਵਾਉ ॥ | agan paanee bolai bharhvaa-o. | Fire and water join together, and the breath roars in its fury! |
| ਜਿਹਵਾ ਇੰਦ੍ਰੀ ਏਕੁ ਸੁਆਉ ॥ | jihvaa indree ayk su-aa-o. | The tongue and the sex organs each seek to taste. |
| ਦਿਸਟਿ ਵਿਕਾਰੀ ਨਾਹੀ ਭਉ ਭਾਉ ॥ | disat vikaaree naahee bha-o bhaa-o. | The eyes which look upon corruption do not know the Love and the Fear of God. |
| ਆਪੁ ਮਾਰੇ ਤਾ ਪਾਏ ਨਾਉ ॥੨॥ | aap maaray taa paa-ay naa-o. \|\|2\|\| | Conquering self-conceit, one obtains the Name. \|\|2\|\| |
| ਸਬਦਿ ਮਰੈ ਫਿਰਿ ਮਰਣੁ ਨ ਹੋਇ ॥ | sabad marai fir maran na ho-ay. | One who dies in the Word of the Shabad, shall never again have to die. |
| ਬਿਨੁ ਮੂਏ ਕਿਉ ਪੂਰਾ ਹੋਇ ॥ | bin moo-ay ki-o pooraa ho-ay. | Without such a death, how can one attain perfection? |
| ਪਰਪੰਚਿ ਵਿਆਪਿ ਰਹਿਆ ਮਨੁ ਦੋਇ ॥ | parpanch vi-aap rahi-aa man do-ay. | The mind is engrossed in deception, treachery and duality. |
| ਥਿਰੁ ਨਾਰਾਇਣੁ ਕਰੇ ਸੁ ਹੋਇ ॥੩॥ | thir naaraa-in karay so ho-ay. \|\|3\|\| | Whatever the Immortal Lord does, comes to pass. \|\|3\|\| |
| ਬੋਹਿਥਿ ਚੜਉ ਜਾ ਆਵੈ ਵਾਰੁ ॥ | bohith charha-o jaa aavai vaar. | So get aboard that boat when your turn comes. |
| ਠਾਕੇ ਬੋਹਿਥ ਦਰਗਹ ਮਾਰ ॥ | thaakay bohith dargeh maar. | Those who fail to embark upon that boat shall be beaten in the Court of the Lord. |
| ਸਚੁ ਸਾਲਾਹੀ ਧੰਨੁ ਗੁਰਦੁਆਰੁ ॥ | sach saalaahee Dhan gurdu-aar. | Blessed is that Gurdwara, the Guru's Gate, where the Praises of the True Lord are sung. |
| ਨਾਨਕ ਦਰਿ ਘਰਿ ਏਕੰਕਾਰੁ ॥੪॥੭॥ | naanak dar ghar aykankaar. \|\|4\|\|7\|\| | O Nanak, the One Creator Lord is pervading hearth and home. \|\|4\|\|7\|\| |

**vaahu vaahu pooray gur kee baanee**

| ਸੂਹੀ ਮਹਲਾ ੩ ॥ (754-5) | soohee mehlaa 3. | Soohee, Third Mehl: |
|---|---|---|
| ਕਾਇਆ ਕਾਮਣਿ ਅਤਿ ਸੁਆਲਿਉ ਪਿਰੁ ਵਸੈ ਜਿਸੁ ਨਾਲੇ ॥ | kaa-i-aa kaaman at su-aaliha-o pir vasai jis naalay. | The body-bride is very beautiful; she dwells with her Husband Lord. |
| ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਹਾਲੇ ॥ | pir sachay tay sadaa suhaagan gur kaa sabad samHaalay. | She becomes the happy soul-bride of her True Husband Lord, contemplating the Word of the Guru's Shabad. |
| ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ ॥੧॥ | har kee bhagat sadaa rang raataa ha-umai vichahu jaalay. \|\|1\|\| | The Lord's devotee is forever attuned to the Lord's Love; her ego is burnt away from within. \|\|1\|\| |
| ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ | vaahu vaahu pooray gur kee baanee. | Waaho! Waaho! Blessed, blessed is the Word of the Perfect Guru's Bani. |
| ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥ | pooray gur tay upjee saach samaanee. \|\|1\|\| rahaa-o. | It wells up and springs forth from the Perfect Guru, and merges into Truth. \|\|1\|\|Pause\|\| |
| ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥ | kaa-i-aa andar sabh kichh vasai khand mandal paataalaa. | Everything is within the Lord - the continents, worlds and nether regions. |
| ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥ | kaa-i-aa andar jagjeevan daataa vasai sabhnaa karay partipaalaa. | The Life of the World, the Great Giver, dwells within the body; He is the Cherisher of all. |
| ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮ੍ਹਾਲਾ ॥੨॥ | kaa-i-aa kaaman sadaa suhaylee gurmukh naam samHaalaa. \|\|2\|\| | The body-bride is eternally beautiful; the Gurmukh contemplates the Naam. \|\|2\|\| |
| ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ॥ | kaa-i-aa andar aapay vasai alakh na lakhi-aa jaa-ee. | The Lord Himself dwells within the body; He is invisible and cannot be seen. |
| ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥ | manmukh mugaDh boojhai naahee baahar bhaalan jaa-ee. | The foolish self-willed manmukh does not understand; he goes out searching for the Lord externally. |
| ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥੩॥ | satgur sayvay sadaa sukh paa-ay satgur alakh ditaa lakhaa-ee. \|\|3\|\| | One who serves the True Guru is always at peace; the True Guru has shown me the Invisible Lord. \|\|3\|\| |
| ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥ | kaa-i-aa andar ratan padaarath bhagat bharay bhandaaraa. | Within the body there are jewels and precious treasures, the over-flowing treasure of devotion. |
| ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥ | is kaa-i-aa andar na-ukhand parithmee haat patan baajaaraa. | Within this body are the nine continents of the earth, its markets, cities and streets. |

| ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥ | is kaa-i-aa andar naam na-o niDh paa-ee-ai gur kai sabad veechaaraa. \|\|4\|\| | Within this body are the nine treasures of the Naam; contemplating the Word of the Guru's Shabad, it is obtained. \|\|4\|\| |
|---|---|---|
| ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ ॥ | kaa-i-aa andar tol tulaavai aapay tolanhaaraa. | Within the body, the Lord estimates the weight; He Himself is the weigher. |
| ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥ | ih man ratan javaahar maanak tis kaa mol afaaraa. | This mind is the jewel, the gem, the diamond; it is absolutely priceless. |
| ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥੫॥ | mol kit hee naam paa-ee-ai naahee naam paa-ee-ai gur beechaaraa. \|\|5\|\| | The Naam, the Name of the Lord, cannot be purchased at any price; the Naam is obtained by contemplating the Guru. \|\|5\|\| |
| ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥ | gurmukh hovai so kaa-i-aa khojai hor sabh bharam bhulaa-ee. | One who becomes Gurmukh searches this body; all others just wander around in confusion. |
| ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥ | jis no day-ay so-ee jan paavai hor ki-aa ko karay chaturaa-ee. | That humble being alone obtains it, unto whom the Lord bestows it. What other clever tricks can anyone try? |
| ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ ॥੬॥ | kaa-i-aa andar bha-o bhaa-o vasai gur parsaadee paa-ee. \|\|6\|\| | Within the body, the Fear of God and Love for Him abides; by Guru's Grace, they are obtained. \|\|6\|\| |
| ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ॥ | kaa-i-aa andar barahmaa bisan mahaysaa sabh opat jit sansaaraa. | Within the body, are Brahma, Vishnu and Shiva, from whom the whole world emanated. |
| ਸਚੈ ਆਪਣਾ ਖੇਲੁ ਰਚਾਇਆ ਆਵਾ ਗਉਣੁ ਪਾਸਾਰਾ ॥ | sachai aapnaa khayl rachaa-i-aa aavaa ga-on paasaaraa. | The True Lord has staged and contrived His own play; the expanse of the Universe comes and goes. |
| ਪੂਰੈ ਸਤਿਗੁਰਿ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ ॥੭॥ | poorai satgur aap dikhaa-i-aa sach naam nistaaraa. \|\|7\|\| | The Perfect True Guru Himself has made it clear, that emancipation comes through the True Name. \|\|7\|\| |
| ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥ | saa kaa-i-aa jo satgur sayvai sachai aap savaaree. | That body, which serves the True Guru, is embellished by the True Lord Himself. |
| ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ ॥ | vin naavai dar dho-ee naahee taa jam karay khu-aaree. | Without the Name, the mortal finds no place of rest in the Court of the Lord; he shall be tortured by the Messenger of Death. |
| ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ ॥੮॥੨॥ | naanak sach vadi-aa-ee paa-ay jis no har kirpaa Dhaaree. \|\|8\|\|2\|\| | O Nanak, true glory is bestowed, when the Lord showers His Mercy. \|\|8\|\|2\|\| |

**vaahu vaahu banee nirankaar hai tis jayvad avar na ko-ay**

| | | |
|---|---|---|
| ਸਲੋਕੁ ਮਃ ੩ ਗੂਜਰੀ ਕੀ ਵਾਰ (515-16) | salok mehlaa 3 goojree kee vaar | Shalok, Third Mehl: Goojaree Ki Vaar |
| ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥ | vaahu vaahu banee nirankaar hai tis jayvad avar na ko-ay. | Waaho! Waaho! is the Bani, the Word, of the Formless Lord. There is no other as great as He is. |
| ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ॥ | vaahu vaahu agam athaahu hai vaahu vaahu sachaa so-ay. | Waaho! Waaho! The Lord is unfathomable and inaccessible. Waaho! Waaho! He is the True One. |
| ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ ॥ | vaahu vaahu vayparvaahu hai vaahu vaahu karay so ho-ay. | Waaho! Waaho! He is the self-existent Lord. Waaho! Waaho! As He wills, so it comes to pass. |
| ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ ॥ | vaahu vaahu amrit naam hai gurmukh paavai ko-ay. | Waaho! Waaho! is the Ambrosial Nectar of the Naam, the Name of the Lord, obtained by the Gurmukh. |
| ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ ॥ | vaahu vaahu karmee paa-ee-ai aap da-i-aa kar day-ay. | Waaho! Waaho! This is realized by His Grace, as He Himself grants His Grace. |
| ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ ॥੧॥ | naanak vaahu vaahu gurmukh paa-ee-ai an-din naam la-ay-ay. \|\|1\|\| | O Nanak, Waaho! Waaho! This is obtained by the Gurmukhs, who hold tight to the Naam, night and day. \|\|1\|\| |

**vaahiguroo vaahiguroo vaahiguroo vaahi jee-o**

| ਸਵਈਏ ਮਹਲੇ ਚਉਥੇ ਕੇ ੪, ਗਯੰਦ (1402-11) | sava-ee-ay mahlay cha-uthay kay 4, ga-ynd | Swaiyas In Praise Of The Fourth Mehl, ga-ynd |
|---|---|---|
| ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ | vaahiguroo vaahiguroo vaahiguroo vaahi jee-o. | Waahay Guru, Waahay Guru, Waahay Guru, Waahay Jee-o. |
| ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥ | kaval nain maDhur bain kot sain sang sobh kahat maa jasod jisahi dahee bhaat khaahi jee-o. | You are lotus-eyed, with sweet speech, exalted and embellished with millions of companions. Mother Yashoda invited You as Krishna to eat the sweet rice. |
| ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥ | daykh roop at anoop moh mahaa mag bha-ee kinknee sabad jhanatkaar khayl paahi jee-o. | Gazing upon Your supremely beautiful form, and hearing the musical sounds of Your silver bells tinkling, she was intoxicated with delight. |
| ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮ੍ਯ੍ਯੁ ਗ੍ਯ੍ਯਾਨੁ ਧ੍ਯ੍ਯਾਨੁ ਧਰਤ ਹੀਐ ਚਾਹਿ ਜੀਉ ॥ | kaal kalam hukam haath kahhu ka-un mayt sakai ees bamm-yu ga-yaan Dhayaan Dharat hee-ai chaahi jee-o. | Death's pen and command are in Your hands. Tell me, who can erase it? Shiva and Brahma yearn to enshrine Your spiritual wisdom in their hearts. |
| ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥ | sat saach saree nivaas aad purakh sadaa tuhee vaahiguroo vaahiguroo vaahiguroo vaahi jee-o. \|\|1\|\|6\|\| | You are forever True, the Home of Excellence, the Primal Supreme Being. Waahay Guru, Waahay Guru, Waahay Guru, Waahay Jee-o. \|\|1\|\|6\|\| |

**vaar vaara-o anik daara-o**

| ਕਾਨੜਾ ਮਹਲਾ ੫ ॥ (1306-10) | kaanrhaa mehlaa 5 | Kaanraa, Fifth Mehl: |
|---|---|---|
| ਵਾਰਿ ਵਾਰਉ ਅਨਿਕ ਡਾਰਉ ॥ | vaar vaara-o anik daara-o. | Countless times, I am a sacrifice, a sacrifice |
| ਸੁਖੁ ਪ੍ਰਿਅ ਸੁਹਾਗ ਪਲਕ ਰਾਤ ॥੧॥ ਰਹਾਉ ॥ | sukh pari-a suhaag palak raat. \|\|1\|\| rahaa-o. | to that moment of peace, on that night when I was joined with my Beloved. \|\|1\|\|Pause\|\| |
| ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ ॥੧॥ | kanik mandar paat sayj sakhee mohi naahi in si-o taat. \|\|1\|\| | Mansions of gold, and beds of silk sheets - O sisters, I have no love for these. \|\|1\|\| |
| ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ ॥ | mukat laal anik bhog bin naam naanak haat. | Pearls, jewels and countless pleasures, O Nanak, are useless and destructive without the Naam, the Name of the Lord. |
| ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ॥੨॥੩॥੪੨॥ | rookho bhojan bhoom sain sakhee pari-a sang sookh bihaat. \|\|2\|\|3\|\|42\|\| | Even with only dry crusts of bread, and a hard floor on which to sleep, my life passes in peace and pleasure with my Beloved, O sisters. \|\|2\|\|3\|\|42\|\| |

**visar naahee ayvad daatay**

| ਮਾਝ ਮਹਲਾ ੫ ॥ (100-2) | maajh mehlaa 5. | Maajh, Fifth Mehl: |
|---|---|---|
| ਵਿਸਰੁ ਨਾਹੀ ਏਵਡ ਦਾਤੇ ॥ | visar naahee ayvad daatay. | I shall never forget You-You are such a Great Giver! |
| ਕਰਿ ਕਿਰਪਾ ਭਗਤਨ ਸੰਗਿ ਰਾਤੇ ॥ | kar kirpaa bhagtan sang raatay. | Please grant Your Grace, and imbue me with the love of devotional worship. |
| ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ ॥੧॥ | dinas rain ji-o tuDh Dhi-aa-ee ayhu daan mohi karnaa jee-o. \|\|1\|\| | If it pleases You, let me meditate on You day and night; please, grant me this gift! \|\|1\|\| |
| ਮਾਟੀ ਅੰਧੀ ਸੁਰਤਿ ਸਮਾਈ ॥ | maatee anDhee surat samaa-ee. | Into this blind clay, You have infused awareness. |
| ਸਭ ਕਿਛੁ ਦੀਆ ਭਲੀਆ ਜਾਈ ॥ | sabh kichh dee-aa bhalee-aa jaa-ee. | Everything, everywhere which You have given is good. |
| ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ ॥੨॥ | anad binod choj tamaasay tuDh bhaavai so honaa jee-o. \|\|2\|\| | Bliss, joyful celebrations, wondrous plays and entertainment-whatever pleases You, comes to pass. \|\|2\|\| |
| ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥ | jis daa ditaa sabh kichh lainaa. | Everything we receive is a gift from Him |
| ਛਤੀਹ ਅੰਮ੍ਰਿਤ ਭੋਜਨੁ ਖਾਣਾ ॥ | chhateeh amrit bhojan khaanaa. | -the thirty-six delicious foods to eat, |
| ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ ॥੩॥ | sayj sukhaalee seetal pavnaa sahj kayl rang karnaa jee-o. \|\|3\|\| | cozy beds, cooling breezes, peaceful joy and the experience of pleasure. \|\|3\|\| |
| ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥ | saa buDh deejai jit visrahi naahee. | Give me that state of mind, by which I may not forget You. |
| ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥ | saa mat deejai jit tuDh Dhi-aa-ee. | Give me that understanding, by which I may meditate on You. |
| ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ ॥੪॥੧੨॥੧੯॥ | saas saas tayray gun gaavaa ot naanak gur charnaa jee-o. \|\|4\|\|12\|\|19\|\| | I sing Your Glorious Praises with each and every breath. Nanak takes the Support of the Guru's Feet. \|\|4\|\|12\|\|19\|\| |

**visar naahee daataar aapnaa naam dayh**

| ਸੂਹੀ ਮਹਲਾ ੫ ॥ (761-16) | soohee mehlaa 5. | Soohee, Fifth Mehl: |
|---|---|---|
| ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥ | simrit bayd puraan pukaaran pothee-aa. | The Simritees, the Vedas, the Puraanas and the other holy scriptures proclaim |
| ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥੧॥ | naam binaa sabh koorh gaal$^{H}$ee hochhee-aa. \|\|1\|\| | that without the Naam, everything is false and worthless. \|\|1\|\| |
| ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ ॥ | naam niDhaan apaar bhagtaa man vasai. | The infinite treasure of the Naam abides within the minds of the devotees. |
| ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥੧॥ ਰਹਾਉ ॥ | janam maran moh dukh saaDhoo sang nasai. \|\|1\|\| rahaa-o. | Birth and death, attachment and suffering, are erased in the Saadh Sangat, the Company of the Holy. \|\|1\|\|Pause\|\| |
| ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ ॥ | mohi baad aha$^{N}$kaar sarpar runni-aa. | Those who indulge in attachment, conflict and egotism shall surely weep and cry. |
| ਸੁਖੁ ਨ ਪਾਇਨ੍ਹਿ ਮੂਲਿ ਨਾਮ ਵਿਛੁੰਨਿਆ ॥੨॥ | sukh na paa-ini$^{H}$ mool naam vichhunni-aa. \|\|2\|\| | Those who are separated from the Naam shall never find any peace. \|\|2\|\| |
| ਮੇਰੀ ਮੇਰੀ ਧਾਰਿ ਬੰਧਨਿ ਬੰਧਿਆ ॥ | mayree mayree Dhaar banDhan banDhi-aa. | Crying out, "Mine! Mine!", he is bound in bondage. |
| ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ ॥੩॥ | narak surag avtaar maa-i-aa DhanDhi-aa. \|\|3\|\| | Entangled in Maya, he is reincarnated in heaven and hell. \|\|3\|\| |
| ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥ | soDhat soDhat soDh tat beechaari-aa. | Searching, searching, searching, I have come to understand the essence of reality. |
| ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥੪॥ | naam binaa sukh naahi sarpar haari-aa. \|\|4\|\| | Without the Naam, there is no peace at all, and the mortal will surely fail. \|\|4\|\| |
| ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ ॥ | aavahi jaahi anayk mar mar janmatay. | Many come and go; they die, and die again, and are reincarnated. |
| ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ ॥੫॥ | bin boojhay sabh vaad jonee bharmatay. \|\|5\|\| | Without understanding, they are totally useless, and they wander in reincarnation. \|\|5\|\| |
| ਜਿਨ੍ਹ ਕਉ ਭਏ ਦਇਆਲ ਤਿਨ੍ਹ ਸਾਧੂ ਸੰਗੁ ਭਇਆ ॥ | jin$^{H}$ ka-o bha-ay da-i-aal tin$^{H}$ saaDhoo sang bha-i-aa. | They alone join the Saadh Sangat, unto whom the Lord becomes Merciful. |

| ਅੰਮ੍ਰਿਤੁ ਹਰਿ ਕਾ ਨਾਮੁ ਤਿਨ੍ਹੀ ਜਨੀ ਜਪਿ ਲਇਆ ॥੬॥ | amrit har kaa naam tin$^{H}$ee janee jap la-i-aa. \|\|6\|\| | They chant and meditate on the Ambrosial Name of the Lord. \|\|6\|\| |
|---|---|---|
| ਖੋਜਹਿ ਕੋਟਿ ਅਸੰਖ ਬਹੁਤੁ ਅਨੰਤ ਕੇ ॥ | khojeh kot asa$^{N}$kh bahut anant kay. | Uncounted millions, so many they are endless, search for Him. |
| ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ ॥੭॥ | jis bujhaa-ay aap nayrhaa tis hay. \|\|7\|\| | But only that one, who understands his own self, sees God near at hand. \|\|7\|\| |
| ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥ | visar naahee daataar aapnaa naam dayh. | Never forget me, O Great Giver - please bless me with Your Naam. |
| ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥੨॥੫॥੧੬॥ | gun gaavaa din raat naanak chaa-o ayhu. \|\|8\|\|2\|\|5\|\|16\|\| | To sing Your Glorious Praises day and night - O Nanak, this is my heart-felt desire. \|\|8\|\|2\|\|5\|\|16\|\| |

**visar naahee parabh paraan aDhaaray jee-o**

| ਗਉੜੀ ਮਾਝ ਮਹਲਾ ੫ ॥ (217-11) | ga-orhee mehlaa 5 maajh. | Gauree, Fifth Mehl, Maajh: |
|---|---|---|
| ਵਿਸਰੁ ਨਾਹੀ ਪ੍ਰਭ ਪ੍ਰਾਣ ਅਧਾਰੇ ਜੀਉ ॥ | visar naahee parabh paraan aDhaaray jee-o. | May I never forget God, the Support of the breath of life. |
| ਸਦਾ ਤੇਰੀ ਸਰਣਾਈ ਜੀਉ ॥੧॥ | sadaa tayree sarnaa-ee jee-o. \|\|1\|\| | I have come to Your Eternal Sanctuary. \|\|1\|\| |
| ਜਿਸੁ ਮਿਲਿਐ ਮਨੁ ਜੀਵੈ ਭਾਈ ਜੀਉ ॥ | jis mili-ai man jeevai bhaa-ee jeeo. | Meeting Him, my mind is revived, O Siblings of Destiny. |
| ਗੁਰ ਪਰਸਾਦੀ ਸੋ ਹਰਿ ਹਰਿ ਪਾਈ ਜੀਉ ॥ | gur parsaadee so har har paa-ee jee-o. | By Guru's Grace, I have found the Lord, Har, Har. |
| ਸਭ ਕਿਛੁ ਪ੍ਰਭ ਕਾ ਪ੍ਰਭ ਕੀਆ ਜਾਈ ਜੀਉ ॥ | sabh kichh parabh kaa parabh kee-aa jaa-ee jee-o. | All things belong to God; all places belong to God. |
| ਪ੍ਰਭ ਕਉ ਸਦ ਬਲਿ ਜਾਈ ਜੀਉ ॥੨॥ | parabh ka-o sad bal jaa-ee jeea. \|\|2\|\| | I am forever a sacrifice to God. \|\|2\|\| |
| ਏਹੁ ਨਿਧਾਨੁ ਜਪੈ ਵਡਭਾਗੀ ਜੀਉ ॥ | ayhu niDhaan japai vadbhaagee jee-o. | Very fortunate are those who meditate on this treasure. |
| ਨਾਮ ਨਿਰੰਜਨ ਏਕ ਲਿਵ ਲਾਗੀ ਜੀਉ ॥ | naam niranjan ayk liv laagee jee-o. | They enshrine love for the Naam, the Name of the One Immaculate Lord. |
| ਗੁਰੁ ਪੂਰਾ ਪਾਇਆ ਸਭੁ ਦੁਖੁ ਮਿਟਾਇਆ ਜੀਉ ॥ | gur pooraa paa-i-aa sabh dukh mitaa-i-aa jee-o. | Finding the Perfect Guru, all suffering is dispelled. |
| ਆਠ ਪਹਰ ਗੁਣ ਗਾਇਆ ਜੀਉ ॥੩॥ | aath pahar gun gaa-i-aa jee-o. \|\|3\|\| | Twenty-four hours a day, I sing the Glories of God. \|\|3\|\| |
| ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥ | ratan padaarath har naam tumaaraa jee-o. | Your Name is the treasure of jewels, Lord. |
| ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥ | tooN sachaa saahu bhagat vanjaaraa jee-o. | You are the True Banker; Your devotee is the trader. |
| ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ ॥ | har Dhan raas sach vaapaaraa jee-o. | True is the trade of those who have the wealth of the Lord's assets. |
| ਜਨ ਨਾਨਕ ਸਦ ਬਲਿਹਾਰਾ ਜੀਉ ॥੪॥੩॥੧੬੮॥ | jan naanak sad balihaaraa jee-o. \|\|4\|\|3\|\|168\|\| | Servant Nanak is forever a sacrifice. \|\|4\|\|3\|\|168\|\| |

**visrahi naahee jit too kabhoo so thaan tayraa kayhaa**

| ਸੂਹੀ ਮਹਲਾ ੫ ॥ (747-9) | soohee mehlaa 5. | Soohee, Fifth Mehl: |
|---|---|---|
| ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥ | visrahi naahee jit too kabhoo so thaan tayraa kayhaa. | Where is that place, where You are never forgotten, Lord? |
| ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ ॥੧॥ | aath pahar jit tuDh Dhi-aa-ee nirmal hovai dayhaa. \|\|1\|\| | Twenty-four hours a day, they meditate on You, and their bodies become spotless and pure. \|\|1\|\| |
| ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥ | mayray raam ha-o so thaan bhaalan aa-i-aa. | O my Lord, I have come searching for that place. |
| ਖੋਜਤ ਖੋਜਤ ਭਇਆ ਸਾਧਸੰਗੁ ਤਿਨ੍ ਸਰਣਾਈ ਪਾਇਆ ॥੧॥ ਰਹਾਉ ॥ | khojat khojat bha-i-aa saaDhsang tin<sup>H</sup> sarnaa-ee paa-i-aa. \|\|1\|\| rahaa-o. | After seeking and searching, I found Sanctuary in the Saadh Sangat, the Company of the Holy. \|\|1\|\|Pause\|\| |
| ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ ॥ | bayd parhay parh barahmay haaray ik til nahee keemat paa-ee. | Reading and reciting the Vedas, Brahma grew weary, but he did not find even a tiny bit of God's worth. |
| ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ ॥੨॥ | saaDhik siDh fireh billaatay tay bhee mohay maa-ee. \|\|2\|\| | The seekers and Siddhas wander around bewailing; they too are enticed by Maya. \|\|2\|\| |
| ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥ | das a-utaar raajay ho-ay vartay mahaadayv a-uDhootaa. | There were ten regal incarnations of Vishnu; and then there was Shiva, the renunciate. |
| ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ ॥੩॥ | tin<sup>H</sup> bhee ant na paa-i-o tayraa laa-ay thakay bibhootaa. \|\|3\|\| | He did not find Your limits either, although he grew weary of smearing his body with ashes. \|\|3\|\| |
| ਸਹਜ ਸੁਖ ਆਨੰਦ ਨਾਮ ਰਸ ਹਰਿ ਸੰਤੀ ਮੰਗਲੁ ਗਾਇਆ ॥ | sahj sookh aanand naam ras har santee mangal gaa-i-aa. | Peace, poise and bliss are found in the subtle essence of the Naam. The Lord's Saints sing the songs of joy. |
| ਸਫਲ ਦਰਸਨੁ ਭੇਟਿਓ ਗੁਰ ਨਾਨਕ ਤਾ ਮਨਿ ਤਨਿ ਹਰਿ ਹਰਿ ਧਿਆਇਆ ॥੪॥੨॥੪੯॥ | safal darsan bhayti-o gur naanak taa man tan har har Dhi-aa-i-aa. \|\|4\|\|2\|\|49\|\| | I have obtained the Fruitful Vision of Guru Nanak's Darshan, and with my mind and body I meditate on the Lord, Har, Har. \|\|4\|\|2\|\|49\|\| |

**vich kartaa purakh khalo-aa**

| ਸੋਰਠਿ ਮਹਲਾ ੫ ॥ (623-2) | sorath mehlaa 5. | Sorat'h, Fifth Mehl: |
|---|---|---|
| ਵਿਚਿ ਕਰਤਾ ਪੁਰਖੁ ਖਲੋਆ ॥ | vich kartaa purakh khalo-aa. | The Creator Lord Himself stood between us, |
| ਵਾਲੁ ਨ ਵਿੰਗਾ ਹੋਆ ॥ | vaal na vingaa ho-aa. | and not a hair upon my head was touched. |
| ਮਜਨੁ ਗੁਰ ਆਂਦਾ ਰਾਸੇ ॥ | majan gur aa$^{N}$daa raasay. | The Guru made my cleansing bath successful; |
| ਜਪਿ ਹਰਿ ਹਰਿ ਕਿਲਵਿਖ ਨਾਸੇ ॥੧॥ | jap har har kilvikh naasay. \|\|1\|\| | meditating on the Lord, Har, Har, my sins were erased. \|\|1\|\| |
| ਸੰਤਹੁ ਰਾਮਦਾਸ ਸਰੋਵਰੁ ਨੀਕਾ ॥ | santahu raamdaas sarovar neekaa. | O Saints, the purifying pool of Ram Das is sublime. |
| ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥ ਰਹਾਉ ॥ | jo naavai so kul taraavai uDhaar ho-aa hai jee kaa. \|\|1\|\| rahaa-o. | Whoever bathes in it, his family and ancestry are saved, and his soul is saved as well. \|\|1\|\|Pause\|\| |
| ਜੈ ਜੈ ਕਾਰੁ ਜਗੁ ਗਾਵੈ ॥ | jai jai kaar jag gaavai. | The world sings cheers of victory, |
| ਮਨ ਚਿੰਦਿਅੜੇ ਫਲ ਪਾਵੈ ॥ | man chindi-arhay fal paavai. | and the fruits of his mind's desires are obtained. |
| ਸਹੀ ਸਲਾਮਤਿ ਨਾਇ ਆਏ ॥ ਅਪਣਾ ਪ੍ਰਭੂ ਧਿਆਏ ॥੨॥ | sahee salaamat naa-ay aa-ay. apnaa parabhoo Dhi-aa-ay. \|\|2\|\| | Whoever comes and bathes here, and meditates on his God, is safe and sound. \|\|2\|\| |
| ਸੰਤ ਸਰੋਵਰ ਨਾਵੈ ॥ | sant sarovar naavai. | One who bathes in the healing pool of the Saints, |
| ਸੋ ਜਨੁ ਪਰਮ ਗਤਿ ਪਾਵੈ ॥ | so jan param gat paavai. | that humble being obtains the supreme status. |
| ਮਰੈ ਨ ਆਵੈ ਜਾਈ ॥ | marai na aavai jaa-ee. | He does not die, or come and go in reincarnation; |
| ਹਰਿ ਹਰਿ ਨਾਮੁ ਧਿਆਈ ॥੩॥ | har har naam Dhi-aa-ee. \|\|3\|\| | he meditates on the Name of the Lord, Har, Har. \|\|3\|\| |
| ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥ | ih barahm bichaar so jaanai. | He alone knows this about God, |
| ਜਿਸੁ ਦਇਆਲੁ ਹੋਇ ਭਗਵਾਨੈ ॥ | jis da-i-aal ho-ay bhagvaanai. | whom God blesses with His kindness. |
| ਬਾਬਾ ਨਾਨਕ ਪ੍ਰਭ ਸਰਣਾਈ ॥ | baabaa naanak parabh sarnaa-ee. | Baba Nanak seeks the Sanctuary of God; |
| ਸਭ ਚਿੰਤਾ ਗਣਤ ਮਿਟਾਈ ॥੪॥੭॥੫੭॥ | sabh chintaa ganat mitaa-ee. \|\|4\|\|7\|\|57\|\| | all his worries and anxieties are dispelled. \|\|4\|\|7\|\|57\|\| |

**vich dunee-aa sayv kamaa-ee-ai**

| ਸਿਰੀਰਾਗੁ ਮਹਲਾ ੧ ਘਰੁ ੫ ॥ (25-16) | sireeraag mehlaa 1 ghar 5. | Siree Raag, First Mehl, Fifth House: |
|---|---|---|
| ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥ | achhal chhalaa-ee nah chhalai nah ghaa-o kataaraa kar sakai. | The Undeceiveable is not deceived by deception. He cannot be wounded by any dagger. |
| ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥੧॥ | ji-o saahib raakhai ti-o rahai is lobhee kaa jee-o tal palai. \|\|1\|\| | As our Lord and Master keeps us, so do we exist. The soul of this greedy person is tossed this way and that. \|\|1\|\| |
| ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ ॥ | bin tayl deevaa ki-o jalai. \|\|1\|\| rahaa-o. | Without the oil, how can the lamp be lit? \|\|1\|\|Pause\|\| |
| ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥ | pothee puraan kamaa-ee-ai. bha-o vatee it tan paa-ee-ai. | Let the reading of your prayer book be the oil, and let the Fear of God be the wick for the lamp of this body. |
| ਸਚੁ ਬੂਝਣੁ ਆਣਿ ਜਲਾਈਐ ॥੨॥ | sach boojhan aan jalaa-ee-ai. \|\|2\|\| | Light this lamp with the understanding of Truth. \|\|2\|\| |
| ਇਹੁ ਤੇਲੁ ਦੀਵਾ ਇਉ ਜਲੈ ॥ | ih tayl deevaa i-o jalai. | Use this oil to light this lamp. |
| ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥ | kar chaanan saahib ta-o milai. \|\|1\|\| rahaa-o. | Light it, and meet your Lord and Master. \|\|1\|\|Pause\|\| |
| ਇਤੁ ਤਨਿ ਲਾਗੈ ਬਾਣੀਆ ॥ | it tan laagai baanee-aa. | This body is softened with the Word of the Guru's Bani; |
| ਸੁਖੁ ਹੋਵੈ ਸੇਵ ਕਮਾਣੀਆ ॥ | sukh hovai sayv kamaanee-aa. | you shall find peace, doing seva |
| ਸਭ ਦੁਨੀਆ ਆਵਣ ਜਾਣੀਆ ॥੩॥ | sabh dunee-aa aavan jaanee-aa. \|\|3\|\| | All the world continues coming and going in reincarnation. \|\|3\|\| |
| ਵਿਚਿ ਦੁਨੀਆ ਸੇਵ ਕਮਾਈਐ ॥ | vich dunee-aa sayv kamaa-ee-ai. | In the midst of this world, do seva, |
| ਤਾ ਦਰਗਹ ਬੈਸਣੁ ਪਾਈਐ ॥ | taa dargeh baisan paa-ee-ai. | and you shall be given a place of honor in the Court of the Lord. |
| ਕਹੁ ਨਾਨਕ ਬਾਹ ਲੁਡਾਈਐ ॥੪॥੩੩॥ | kaho naanak baah ludaa-ee-ai. \|\|4\|\|33\|\| | Says Nanak, swing your arms in joy! \|\|4\|\|33\|\| |

**vee-aahu ho-aa mayray babulaa gurmukhay har paa-i-aa**

| ਸਿਰੀਰਾਗੁ ਮਹਲਾ ੪ ਘਰੁ ੨ ਛੰਤ (78-11) | sireeraag mehlaa 4 ghar 2 chhant | Siree Raag, Fourth Mehl, Second House, Chhant: |
|---|---|---|
| ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥ | vee-aahu ho-aa mayray babulaa gurmukhay har paa-i-aa. | My marriage has been performed, O my father. As Gurmukh, I have found the Lord. |
| ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥ | agi-aan anDhayraa kati-aa gur gi-aan parchand balaa-i-aa. | The darkness of ignorance has been dispelled. The Guru has revealed the blazing light of spiritual wisdom. |
| ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥ | bali-aa gur gi-aan anDhayraa binsi-aa har ratan padaarath laaDhaa. | This spiritual wisdom given by the Guru shines forth, and the darkness has been dispelled. I have found the Priceless Jewel of the Lord. |
| ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥ | ha-umai rog ga-i-aa dukh laathaa aap aapai gurmat khaaDhaa. | The sickness of my ego has been dispelled, and my pain is over and done. Through the Guru's Teachings, my identity has consumed my identical identity. |
| ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥ | akaal moorat var paa-i-aa abhinaasee naa kaday marai na jaa-i-aa. | I have obtained my Husband Lord, the Akaal Moorat, the Undying Form. He is Imperishable; He shall never die, and He shall never ever leave. |
| ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥੨॥ | vee-aahu ho-aa mayray baabolaa gurmukhay har paa-i-aa. \|\|2\|\| | My marriage has been performed, O my father. As Gurmukh, I have found the Lord. \|\|2\|\| |

**vaido na vaa-ee bhaino na bhaa-ee ayko sahaa-ee raam hay**

| ਮਾਰੂ ਮਹਲਾ ੫ ॥ (1008-1) | maaroo mehlaa 5. | Maaroo, Fifth Mehl: |
|---|---|---|
| ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ ॥੧॥ | vaido na vaa-ee bhaino na bhaa-ee ayko sahaa-ee raam hay. \|\|1\|\| | The One Lord alone is our help and support; neither physician nor friend, nor sister nor brother can be this. \|\|1\|\| |
| ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ ॥੨॥ | keetaa jiso hovai paapaa^N malo Dhovai so simrahu parDhaan hay. \|\|2\|\| | His actions alone come to pass; He washes off the filth of sins. Meditate in remembrance on that Supreme Lord. \|\|2\|\| |
| ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ ॥੩॥ | ghat ghatay vaasee sarab nivaasee asthir jaa kaa thaan hay. \|\|3\|\| | He abides in each and every heart, and dwells in all; His seat and place are eternal. \|\|3\|\| |
| ਆਵੈ ਨ ਜਾਵੈ ਸੰਗੇ ਸਮਾਵੈ ਪੂਰਨ ਜਾ ਕਾ ਕਾਮੁ ਹੇ ॥੪॥ | aavai na jaavai sangay samaavai pooran jaa kaa kaam hay. \|\|4\|\| | He does not come or go, and He is always with us. His actions are perfect. \|\|4\|\| |
| ਭਗਤ ਜਨਾ ਕਾ ਰਾਖਣਹਾਰਾ ॥ | bhagat janaa kaa raakhanhaaraa. | He is the Savior and the Protector of His devotees. |
| ਸੰਤ ਜੀਵਹਿ ਜਪਿ ਪ੍ਰਾਨ ਅਧਾਰਾ ॥ | sant jeeveh jap paraan aDhaaraa. | The Saints live by meditating on God, the support of the breath of life. |
| ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ ॥੫॥੨॥੩੨॥ | karan kaaran samrath su-aamee naanak tis kurbaan hay. \|\|5\|\|2\|\|32\|\| | The Almighty Lord and Master is the Cause of causes; Nanak is a sacrifice to Him. \|\|5\|\|2\|\|32\|\| |